ISSN 2394-8507
ਭੇਟਾ : ₹ ੫/-

ਮਾਸਿਕ
# ਗੁਰਮਤਿ ਪ੍ਰਕਾਸ਼

ਜਿਲਦ: ੬੮ ਅੱਸੂ-ਕੱਤਕ ਸੰਮਤ ਨਾਨਕਸ਼ਾਹੀ ੫੫੬ ਅਕਤੂਬਰ ੨੦੨੪ ਅੰਕ : ੭
Vol. : 68 October 2024 Issue : 7

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ
ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ



ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥


# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਅੱਸੂ-ਕੱਤਕ, ਸੰਮਤ ਨਾਨਕਸ਼ਾਹੀ ੫੫੬ ਅਕਤੂਬਰ 2024

ਜਿਲਦ ੬੮ (Vol. 68) ਅੰਕ ੦੭ (Issue 07)

ਸੰਪਾਦਕ
ਸਤਵਿੰਦਰ ਸਿੰਘ
ਸਹਾਇਕ ਸੰਪਾਦਕ
ਬਿਕਰਮਜੀਤ ਸਿੰਘ


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919

website : www.sgpc.net

e-mail :gurmatparkashmonthly@gmail.com, gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥*
*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*
*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥*
*ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥*
*ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥*
*ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥*
*ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥*
*ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥*
*ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

ਪੰਚਮ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਵਿਚ ਕੱਤਕ ਮਹੀਨੇ ਦੀ ਸੁਹਾਵਣੀ ਸੀਤਲ ਬਹਾਰ ਦੇ ਪ੍ਰਥਾਏ ਮਨੁੱਖ-ਮਾਤਰ ਨੂੰ ਸੱਚੀ ਸੰਗਤ ਦਾ ਆਸਰਾ ਲੈ ਕੇ ਮਾਲਕ ਪਰਮਾਤਮਾ ਦੇ ਸੱਚੇ ਨਾਮ ਨਾਲ ਜੁੜਦਿਆਂ ਹੋਇਆਂ ਦੁਰਲੱਭ ਤੇ ਅਨਮੋਲ ਮਨੁੱਖਾ ਜਨਮ ਜਾਂ ਜੀਵਨ ਨੂੰ ਸਫਲ ਕਰਨ ਦਾ ਗੁਰਮਤਿ ਗਾਡੀ ਮਾਰਗ ਦਰਸਾਉਂਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੇਕਰ ਕੱਤਕ ਮਹੀਨੇ ਦੀ ਸੀਤਲ ਸੁਹਾਵਣੀ ਬਹਾਰ ਮਿਲ ਗਈ ਹੈ ਤਾਂ ਇਸ ਦਾ ਲਾਭ ਲੈਂਦਿਆਂ ਚੰਗੇ ਕਰਮ ਕਰਨੇ ਹੀ ਯੋਗ ਹਨ। ਜੇਕਰ ਕੋਈ ਅਜਿਹੀ ਅਨੁਕੂਲ ਬਹਾਰ 'ਚ ਵੀ ਚੰਗੇ ਕਰਮ ਨਾ ਕਰੇ ਤਾਂ ਉਹ ਇਸ ਦਾ ਦੋਸ਼ ਕਿਸੇ ਹੋਰ ਨੂੰ ਨਾ ਦੇਵੇ। ਕਹਿਣ ਤੋਂ ਭਾਵ ਇਹ ਇਸ ਦਾ ਆਪਣਾ ਹੀ ਕਸੂਰ ਮੰਨਣਾ ਚਾਹੀਦਾ ਹੈ। ਮਾਲਕ ਪਰਮਾਤਮਾ ਨੂੰ ਵਿਸਾਰਿਆਂ ਸਾਰੇ ਰੋਗ ਜ਼ੋਰ ਪਾ ਲੈਂਦੇ ਹਨ ਤੇ ਸਾਨੂੰ ਘੇਰ ਲੈਂਦੇ ਹਨ। ਜੇਕਰ ਮਾਲਕ ਤੋਂ ਮੂੰਹ ਮੋੜੀਏ ਤਾਂ ਜਨਮਾਂ ਦੇ ਵਿਛੋੜੇ ਪੈ ਜਾਂਦੇ ਹਨ। ਜਿਹੜੀਆਂ ਮਾਇਆ ਦੀਆਂ ਮੌਜਾਂ ਮਨੁੱਖ ਮਾਲਕ ਨੂੰ ਭੁੱਲ ਕੇ ਮਾਣਨ ਦੇ ਭਰਮ 'ਚ ਹੁੰਦਾ ਹੈ ਉਹ ਪਲ 'ਚ ਦੁਖਦਾਇਕ ਹੋ ਜਾਂਦੀਆਂ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਦੁਨਿਆਵੀ ਮੌਜਾਂ ਮਾਣਨ ਦੇ ਕੁਰਾਹੇ ਪਿਆਂ ਮਨੁੱਖ ਨੂੰ ਜੇਕਰ ਸਿਰਫ ਆਪਣਾ ਦੁੱਖ ਹੀ ਹੋਵੇ ਤਾਂ ਕੋਈ ਵੀ ਉਸ ਦਾ ਇਲਾਜ ਨਹੀਂ ਕਰ ਸਕਦਾ। ਬਹੁਗਿਣਤੀ ਭੁੱਲੇ-ਭਟਕਿਆਂ ਦੀ ਹਾਲਤ ਵੱਲ ਸੰਕੇਤ ਕਰਦਿਆਂ ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੀ ਹਾਲਤ ਮਨੁੱਖ ਲਈ ਬੜੀ ਬੇਵੱਸੀ ਵਾਲੀ ਹੈ। ਅਜਿਹੇ ਅਭਾਗੇ ਮਨੁੱਖਾਂ ਦੇ ਕਰਮਾਂ 'ਚ ਮਾਲਕ ਵੱਲੋਂ ਹੀ ਵਿਛੋੜਾ ਲਿਖਿਆ ਹੋਇਆ ਹੈ। ਐਪਰ ਚੰਗੇ ਭਾਗਾਂ ਨੂੰ ਜੇਕਰ ਮਾਲਕ ਪਰਮਾਤਮਾ ਮਿਲ ਜਾਵੇ ਤਾਂ ਸਾਰੇ ਵਿਛੋੜੇ ਲੱਥ ਜਾਂਦੇ ਹਨ। ਅੰਤ 'ਚ ਗੁਰੂ ਜੀ ਸਾਨੂੰ ਮਾਇਆ 'ਚ ਬੁਰੀ ਤਰ੍ਹਾਂ ਉਲਝੇ ਕਲਿਯੁਗੀ ਜੀਵਾਂ ਨੂੰ ਗੁਰਮਤਿ ਮਾਰਗ ਦਰਸਾਉਂਦੇ ਹੋਏ ਕਥਨ ਕਰਦੇ ਹਨ ਕਿ ਹੇ ਨਾਨਕ! ਮਾਇਆ ਦੇ ਬੰਧਨਾਂ ਤੋਂ ਛੁਡਾਉਣ ਵਾਲੇ ਮਾਲਕ ਜੀਓ, ਜੋਦੜੀ ਹੈ ਕਿ ਮੈਨੂੰ ਵੀ ਰੱਖ ਲਵੋ! ਜੇਕਰ ਕੱਤਕ ਦੇ ਅਨੁਕੂਲ ਵਾਤਾਵਰਨ ਵਿਚ ਚੰਗੇ ਜਨ ਦਾ ਸਾਥ ਸਹਿਯੋਗ ਮਿਲ ਜਾਵੇ ਤਾਂ ਸਾਰੇ ਫਿਕਰ ਦੂਰ ਹੋ ਜਾਂਦੇ ਹਨ ਅਰਥਾਤ ਇੱਛਤ ਰੂਹਾਨੀ ਮੰਜ਼ਲ 'ਤੇ ਪੁੱਜਿਆ ਜਾ ਸਕਦਾ ਹੈ। ■

ਸੰਪਾਦਕੀ...

# ਗੁਰੂ-ਘਰ ਦੇ ਅਦੁੱਤੀ ਸਿੱਖ ਸੇਵਕ ਬਾਬਾ ਬੁੱਢਾ ਜੀ

*ਗੁਰੂ ਅਤੇ ਸਿੱਖ ਦਾ ਆਪਸੀ ਸੰਬੰਧ ਬੜਾ ਡੂੰਘਾ ਹੈ। ਗੁਰੂ ਉਸ ਅਕਾਲ ਪੁਰਖ ਦੀ ਜੋਤਿ ਹੈ। ਇਹ ਜੋਤਿ ਇਨਸਾਨ ਵਿਚ ਵਿਆਪਤ ਪਰ ਸੁੱਤੀ ਅਧਿਆਤਮ ਸੰਵੇਦਨਾ ਨੂੰ ਆਪਣੀ ਦੈਵੀ ਛੋਹ ਨਾਲ ਜਗਾ ਕੇ ਇਸ ਸੰਸਾਰ ਵਿਚ ਵਿਚਰਦਿਆਂ ਉਸ ਪਰਮਾਤਮਾ ਨਾਲ ਮਿਲਾਪ ਕਰਵਾਉਂਦੀ ਹੈ। ਗੁਰੂ ਅਤੇ ਸ਼ਿਸ਼, ਮੁਰਸ਼ਦ ਅਤੇ ਮੁਰੀਦ ਆਦਿ ਜੁੱਟ-ਧਾਰਨਾਵਾਂ ਬੇਸ਼ੱਕ ਸੰਸਾਰ ਦੇ ਵਿਭਿੰਨ ਮਤਾਂ 'ਚ ਵੀ ਮਿਲਦੀਆਂ ਹਨ ਐਪਰ ਗੁਰੂ ਅਤੇ ਸਿੱਖ ਦਾ ਜੋ ਸੱਚਾ-ਸੁੱਚਾ ਤੇ ਡੂੰਘਾ ਪਰਸਪਰ ਸੰਬੰਧ ਸਿੱਖ ਧਰਮ ਵਿਚ ਹੈ ਉਹ ਆਪਣੀ ਉਦਾਹਰਨ ਆਪ ਹੈ। ਇਸ ਸੰਬੰਧ ਨੂੰ ਸਿੱਖ ਇਤਿਹਾਸ ਵਿਚ ਹੋਏ ਕੁਝ ਸਿੱਖਾਂ ਨੇ ਡੂੰਘਾ ਤੇ ਸਦੀਵੀ ਬਣਾਉਣ ਹਿੱਤ ਖ਼ਾਸ ਹਿੱਸਾ ਪਾਇਆ ਹੈ। ਐਸੇ ਸਿੱਖਾਂ ਵਿਚ ਬਾਬਾ ਬੁੱਢਾ ਜੀ ਦਾ ਨਾਮ ਸਿੱਖ ਇਤਿਹਾਸ ਦੇ ਪੰਨਿਆਂ ਵਿਚ ਸੁਨਹਿਰੀ ਅੱਖਰਾਂ ਨਾਲ ਅੰਕਿਤ ਹੈ। ਬਾਬਾ ਜੀ ਬਚਪਨ ਤੋਂ ਹੀ ਗੁਰੂ-ਘਰ ਦੀ ਸੇਵਾ ਨੂੰ ਐਸੇ ਸਮਰਪਿਤ ਹੋਏ ਕਿ ਸਾਰੀ ਉਮਰ ਹੀ ਇਸ ਸੇਵਾ ਦੇ ਲੇਖੇ ਲਾ ਗਏ। ਆਪ ਗੁਰੂ ਨਾਨਕ ਪਾਤਸ਼ਾਹ ਦੇ ਦਰਸ਼ਨ-ਦੀਦਾਰ ਕਰਦੇ ਸਾਰ ਗੁਰੂ-ਘਰ ਨਾਲ ਇਉਂ ਜੁੜੇ ਕਿ ਫਿਰ ਕਦੇ ਵੀ ਜੁਦਾ ਨਾ ਹੋਏ, ਸਗੋਂ ਬਾਬਾ ਬੁੱਢਾ ਜੀ ਸਿੱਖ ਇਤਿਹਾਸ ਦੇ ਬਿਖੜੇ ਵਕਤਾਂ ਵਿਚ ਗੁਰੂ ਤੋਂ ਵਿੱਛੜੀ ਸਿੱਖ ਸੰਗਤ ਦਾ ਗੁਰੂ ਨਾਲ ਮਿਲਾਪ ਕਰਾਉਣ ਵਾਸਤੇ ਵੀ ਇਕ ਕੜੀ, ਇਕ ਪੁਲ ਵਾਲਾ ਕੰਮ ਕਰਦੇ ਰਹੇ। 'ਤੈਥੋਂ ਓਹਲੇ ਨ ਹੋਸਾਂ' ਦਾ ਗੁਰ-ਫ਼ਰਮਾਨ ਸਦਾ ਵਰਤਦਾ ਰਿਹਾ। ਬਾਬਾ ਬੁੱਢਾ ਜੀ ਨੇ ਗੁਰੂ ਸਾਹਿਬਾਨ ਅਤੇ ਸਿੱਖ ਸੰਗਤ ਦੀ ਸੇਵਾ ਵਿਚ ਜੋ ਸੇਵਾਵਾਂ ਹਾਜ਼ਰ ਕੀਤੀਆਂ ਉਹ ਦੁਰਲੱਭ ਤੇ ਬੇਮਿਸਾਲ ਹਨ। ਉਨ੍ਹਾਂ ਸੇਵਾਵਾਂ 'ਚੋਂ ਕੁਝ ਕੁ ਦਾ ਸੰਕੇਤਕ ਵਿਵਰਣ ਸਾਡੇ ਸੂਝਵਾਨ ਤੇ ਅਨੁਭਵੀ ਲੇਖਕਾਂ ਨੇ ਸਿੱਖ ਇਤਿਹਾਸ ਦੇ ਅਧਿਐਨ-ਵਿਸ਼ਲੇਸ਼ਣ 'ਚੋਂ ਸਮੇਂ-ਸਮੇਂ ਪੇਸ਼ ਕਰਨ ਦਾ ਉਪਰਾਲਾ ਕੀਤਾ ਹੈ।*

*ਬਾਬਾ ਬੁੱਢਾ ਜੀ ਦਾ ਜੀਵਨ ਸਮੂਹ ਸਿੱਖ ਸੰਗਤ ਲਈ ਗੁਰੂ-ਘਰ ਦੀ ਨਿਸ਼ਕਾਮ ਸੇਵਾ ਨਾਲ ਜੁੜੇ ਰਹਿਣ ਵਾਸਤੇ ਇਕ ਸਦੀਵੀ ਪ੍ਰੇਰਨਾ-ਸ੍ਰੋਤ ਹੈ। ਬਾਬਾ ਜੀ ਨੇ ਇਕ ਸਰਦੇ-ਪੁਜਦੇ ਜ਼ਿਮੀਂਦਾਰ ਘਰਾਣੇ ਵਿਚ ਜਨਮ ਲੈ ਕੇ ਆਪਣੇ ਆਪ ਨੂੰ ਸਦਾ ਹੀ ਇਕ ਨਿਮਾਣਾ ਸਿੱਖ ਸੇਵਕ ਸਮਝਿਆ; ਕਦੇ ਵੀ ਜ਼ਮੀਨ, ਜਾਇਦਾਦ, ਧਨ-ਦੌਲਤ ਦਾ ਰੰਚਕ-ਮਾਤਰ ਹੰਕਾਰ ਨੇੜ੍ਹੇ ਨਹੀਂ ਆਉਣ ਦਿੱਤਾ। 'ਬੂੜਾ' ਨਾਮਕ ਬਾਲਕ ਗੁਰੂ ਨਾਨਕ ਪਾਤਸ਼ਾਹ ਦੇ ਦਰਸ਼ਨ-ਦੀਦਾਰੇ ਕਰਨ ਸਮੇਂ ਗੁਰੂ ਜੀ ਨਾਲ ਭੇਟ ਵਾਰਤਾ ਸਮੇਂ ਜੋ ਗੱਲਾਂ ਕਰਦਾ ਹੈ ਗੁਰੂ ਜੀ ਉਹ ਗੱਲਾਂ ਸੁਣ ਕੇ ਪ੍ਰਸੰਨ ਹੋ ਕੇ ਉਸ ਬਾਲਕ ਨੂੰ 'ਬੁੱਢਾ' ਦਾ ਮਾਣ-ਮੱਤਾ ਰੁਤਬਾ ਬਖ਼ਸ਼ ਦਿੰਦੇ ਹਨ। ਗੁਰੂ ਨਾਨਕ ਪਾਤਸ਼ਾਹ ਵੱਲੋਂ ਮਿਹਰਾਂ ਦੇ ਘਰ 'ਚ ਆ ਕੇ ਬਖ਼ਸ਼ਿਆ ਇਹ ਰੁਤਬਾ ਉਸੇ ਰੋਜ਼ ਤੋਂ ਆਪ ਨੂੰ ਹਾਸਲ ਹੈ। ਇਹ ਰੁਤਬਾ ਜੁਗੋ-ਜੁਗ ਅਟੱਲ ਹੈ।*

*ਬਾਬਾ ਜੀ ਦੀ ਇਹ ਇੱਛਾ ਸੀ ਕਿ ਸਾਰੀ ਜ਼ਿੰਦਗੀ ਇਸ ਰੂਪ ਵਿਚ ਗੁਰੂ-ਘਰ ਦੀ ਸੇਵਾ ਨੂੰ ਸਮਰਪਿਤ ਹੋ ਸਕਦੀ ਸੀ ਕਿ ਗ੍ਰਿਹਸਥ ਧਰਮ ਨਾ ਅਪਣਾਇਆ ਜਾਵੇ ਲੇਕਿਨ ਗੁਰੂ-ਹੁਕਮ ਅਥਵਾ ਗੁਰਮਤਿ ਜੀਵਨ-ਜੁਗਤ ਦਾ ਸਤਿਕਾਰ ਕਰਦਿਆਂ ਉਸ ਨੂੰ ਸਿਰ-ਮੱਥੇ ਮੰਨਦਿਆਂ ਆਪ ਗ੍ਰਿਹਸਥ ਧਰਮ ਦੇ ਧਾਰਨੀ ਬਣੇ। ਸਮੁੱਚਾ ਪਰਵਾਰ ਹੀ ਗੁਰੂ-ਘਰ ਦੀ ਸੇਵਾ ਨੂੰ ਸਮਰਪਿਤ ਹੋਇਆ। ਪਰਵਾਰਿਕ ਫ਼ਰਜ਼ਾਂ ਅਤੇ ਗੁਰੂ-ਘਰ ਦੀ ਸੇਵਾ ਦੇ ਆਦਰਸ਼ ਸਮਤੋਲ ਦੀ ਬਾਬਾ ਬੁੱਢਾ ਜੀ ਦੁਆਰਾ ਪ੍ਰਸਤੁਤ ਉਦਾਹਰਨ ਗੁਰੂ-ਘਰ ਦੀ ਸੇਵਾ ਨੂੰ ਨਿਭਾਉਣ ਵਾਸਤੇ ਇਕ ਚਾਨਣ-ਮੁਨਾਰਾ ਹੈ।*

*ਬਾਬਾ ਬੁੱਢਾ ਜੀ ਨੂੰ ਸ੍ਰੀ ਅੰਮ੍ਰਿਤ ਸਰ (ਸਰੋਵਰ), ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਦੀ ਸੇਵਾ ਹੱਥੀਂ ਕਰਨ ਅਤੇ ਸਿੱਖ ਸੰਗਤ ਤੋਂ ਕਰਵਾਉਣ ਦਾ ਮਾਣ ਹਾਸਲ ਹੈ। ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਵੱਡੀ ਪਰਕਰਮਾ ਵਿਖੇ ਸਥਿਤ ਬੇਰ ਬਾਬਾ ਬੁੱਢਾ ਜੀ ਪਰਮ ਪਾਵਨ ਪਵਿੱਤਰ ਕੇਂਦਰੀ ਗੁਰਧਾਮ ਦੀ ਸੇਵਾ ਦੀ ਨਿਸ਼ਾਨੀ ਵਜੋਂ ਅੱਜ ਵੀ ਮੌਜੂਦ ਹੈ। ਬਾਬਾ ਬੁੱਢਾ ਜੀ ਦੇ ਸੀਸ ਉੱਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਆਦਿ ਸਰੂਪ ਨੂੰ ਸੁਸ਼ੋਭਿਤ ਕੀਤਾ ਗਿਆ ਜਿਸ ਉੱਪਰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਕਰ-ਕਮਲਾਂ ਨਾਲ ਚੌਰ ਕੀਤਾ। ਬਾਬਾ ਬੁੱਢਾ ਜੀ ਨੂੰ ਪਾਵਨ ਸਰੂਪ ਦਾ ਪਵਿੱਤਰ ਪਾਠ ਸੰਗਤ ਨੂੰ ਸਰਵਣ ਕਰਾਉਣ ਦੀ ਮਹਾਨ ਸੇਵਾ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਸਰਬ-ਪ੍ਰਥਮ ਗ੍ਰੰਥੀ ਸਾਹਿਬ ਦੇ ਰੂਪ ਵਿਚ ਹਾਸਲ ਹੋਈ।*

*ਬਾਬਾ ਬੁੱਢਾ ਜੀ ਐਸੇ ਸੁਭਾਗੇ ਗੁਰਸਿੱਖ ਹਨ ਜਿਨ੍ਹਾਂ ਨੂੰ ਛੇ ਗੁਰੂ ਸਾਹਿਬਾਨ ਦੇ ਆਪਣੀਆਂ ਅੱਖਾਂ ਨਾਲ ਸਾਕਾਰ ਦਰਸ਼ਨ-ਦੀਦਾਰੇ ਕਰਨ, ਨਿੱਜੀ ਸੇਵਕ ਦੇ ਰੂਪ ਵਿਚ ਅੰਗ-ਸੰਗ ਵਿਚਰਨ ਤੇ ਬਚਨ-ਬਿਲਾਸ ਸਰਵਣ ਕਰਨ ਤੇ ਗੁਰੂ-ਹੁਕਮਾਂ ਨੂੰ ਕਮਾਉਣ ਦਾ ਸੁਭਾਗ ਹਾਸਲ ਹੋਇਆ। ਬਾਬਾ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗੁਰਿਆਈ ਦੀ ਸੌਂਪਣਾ ਕਰਨ ਦੀ ਰਸਮ ਨੂੰ ਨਿਭਾਉਣ ਦਾ ਮਾਣ ਵੀ ਪ੍ਰਾਪਤ ਹੋਇਆ। ਗੁਰ ਇਤਿਹਾਸ ਜਾਂ ਸਿੱਖ ਇਤਿਹਾਸ 'ਚੋਂ ਇਹ ਦੁਰਲੱਭ ਮਾਣ ਕੇਵਲ ਬਾਬਾ ਬੁੱਢਾ ਜੀ ਨੂੰ ਹੀ ਪ੍ਰਾਪਤ ਹੈ। ਬਾਬਾ ਜੀ ਨੇ ਪ੍ਰਿਥੀ ਚੰਦ ਵੱਲੋਂ ਗੁਰੂ-ਘਰ ਨੂੰ ਲਾਈ ਜਾ ਰਹੀ ਢਾਅ ਨੂੰ ਇਕ ਮਜ਼ਬੂਤ ਕਿਲ੍ਹੇ ਵਾਂਗ ਖੜ੍ਹ ਕੇ ਰੋਕਿਆ ਤੇ ਸਿੱਖ ਸੰਗਤ ਨੂੰ ਗੁਰੂ ਤੇ ਗੁਰਬਾਣੀ ਦੀ ਮੂਲ ਧਾਰਾ ਨਾਲ ਜੋੜੀ ਰੱਖਿਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਮੁੱਚੀ ਸਿਖਲਾਈ ਦੀ ਸੇਵਾ ਆਪ ਜੀ ਨੂੰ ਹੀ ਮਿਲੀ। ਬਾਬਾ ਬੁੱਢਾ ਜੀ ਨੇ ਅੰਤਮ ਸੁਆਸ ਗੁਰੂ-ਗੋਦ 'ਚ ਲਏ।*

*ਅੱਜ ਸਾਨੂੰ ਲੋੜ ਹੈ ਬਾਬਾ ਬੁੱਢਾ ਜੀ ਦੀ ਦੁਆਰਾ ਦਰਸਾਈਆਂ ਲੀਹਾਂ 'ਤੇ ਚੱਲ ਕੇ ਨਿਸ਼ਕਾਮ ਸੇਵਾ ਕਮਾਉਣ ਦਾ ਪ੍ਰਣ ਲੈਣ ਦੀ ਤਾਂ ਕਿ ਅਸੀਂ ਸਿੱਖੀ ਦੀਆਂ ਖੁਸ਼ਬੋਆਂ ਦੂਰ-ਦੂਰ ਤਕ ਖਿਲਾਰ ਸਕੀਏ।*

# ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ਕੀਤੇ ਸਮਾਜਿਕ ਪਰਿਵਰਤਨਾਂ ਦੀ ਬਹੁਪੱਖੀ ਪ੍ਰਸੰਗਿਕਤਾ

*-ਡਾ. ਰਾਜਿੰਦਰ ਸਿੰਘ ਕੁਰਾਲੀ**

ਸ੍ਰੀ ਗੁਰੂ ਅਮਰਦਾਸ ਜੀ ਕੋਲ ਸੇਵਾ ਦਾ ਅਣਥੱਕ ਜਜ਼ਬਾ ਅਤੇ ਸਿਮਰਨ ਦਾ ਸਦੀਵੀ ਅਨੰਦ ਹੈ। ਸੰਸਾਰ ਅਤੇ ਸਮਾਜ ਨੂੰ ਸੁੰਦਰ ਬਣਾਉਣ ਅਤੇ ਰਿਸ਼ਤਿਆਂ ਨੂੰ ਫ਼ਰਜ਼ਾਂ ਦੀ ਧਰਾਤਲ 'ਤੇ ਪ੍ਰਭਾਸ਼ਿਤ ਕਰਨ ਦੀ ਸਮਰੱਥਾ ਹੈ। ਸਮਾਜ ਨੂੰ ਕੁਰੀਤੀਆਂ ਤੋਂ ਮੁਕਤ ਕਰਨ ਦੀ ਤੜਫ਼ ਅਤੇ ਇਸਤਰੀ ਦੇ ਉਥਾਨ ਲਈ ਵਿਆਪਕ ਸਮਾਜਿਕ ਪਰਿਵਰਤਨ ਕਰਨ ਦਾ ਮਾਣ ਹੈ।

ਇਤਿਹਾਸ ਦੇ ਗੌਰਵਸ਼ਾਲੀ ਪੰਨਿਆਂ 'ਤੇ ਆਪ ਜੀ ਨੇ ਇਸਤਰੀ ਨੂੰ ਅਬਲਾ ਦੀ ਥਾਂ ਸਮਰੱਥ ਸ਼ਕਤੀ ਦੇ ਰੂਪ ਵਿਚ ਸਥਾਪਿਤ ਕਰ ਕੇ ਉਸ ਦੇ ਸਨਮਾਨ ਦੀ ਕਹਾਣੀ ਸੁਨਹਿਰੀ ਅੱਖਰਾਂ ਵਿਚ ਲਿਖੀ। ਇਸਤਰੀ ਸ਼ਕਤੀ ਅਤੇ ਸਮਰੱਥਾ ਦਾ ਖ਼ੂਬਸੂਰਤ ਬਿੰਬ ਸ੍ਰੀ ਗੁਰੂ ਅਮਰਦਾਸ ਜੀ ਦੀ ਪੁੱਤਰੀ ਬੀਬੀ ਭਾਨੀ ਜੀ ਵਿਚ ਵਿਆਪਕ ਹੈ। ਬੀਬੀ ਭਾਨੀ ਜੀ ਨੂੰ ਗੁਰੂ ਬੇਟੀ, ਗੁਰੂ ਪਤਨੀ, ਗੁਰੂ ਮਾਂ, ਗੁਰੂ ਦਾਦੀ ਹੋਣ ਦਾ ਮਾਣ ਹਾਸਲ ਹੈ। ਸ਼ਹੀਦਾਂ ਦੇ ਸਿਰਤਾਜ ਅਤੇ ਮਨੁੱਖਤਾ ਲਈ ਸਰਬਸਾਂਝੀ ਗੁਰਬਾਣੀ ਦੇ ਚਾਨਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਵਾਲੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਾਤਾ ਹੋਣ ਦਾ ਨਸੀਬ ਹੈ। ਆਪਣੇ ਪਤੀ ਸ੍ਰੀ ਗੁਰੂ ਰਾਮਦਾਸ ਜੀ ਨਾਲ਼ ਮੋਢੇ ਨਾਲ਼ ਮੋਢਾ ਜੋੜ ਕੇ ਬੀਬੀ ਭਾਨੀ ਜੀ ਨੇ ਮਾਨਵਤਾ ਦੀ ਮਹਾਨ ਸੇਵਾ ਕੀਤੀ।

ਸ੍ਰੀ ਗੁਰੂ ਅਮਰਦਾਸ ਜੀ ਨੇ ਨਿਰੇ ਆਦਰਸ਼ਾਂ ਦਾ ਪ੍ਰਚਾਰ ਨਹੀਂ ਕੀਤਾ ਸਗੋਂ ਗੁਰੂ ਜੀ ਦੇ ਜੀਵਨ ਵਿੱਚੋਂ ਜ਼ਿੰਦਗੀ ਦੇ ਉੱਚੇ-ਸੁੱਚੇ ਮਿਆਰਾਂ ਦੀ ਕੀਰਤੀ ਸ਼ੁਭ ਅਮਲਾਂ ਦਾ ਰੂਪ ਧਾਰ ਕੇ ਆਪਣੀ ਕਹਾਣੀ ਕਹਿ ਰਹੀ ਹੈ। ਗੁਰੂ ਜੀ ਨੇ ਧਨ ਦੀ ਚਮਕ, ਖ਼ਾਨਦਾਨੀ ਮਾਣ ਜਾਂ ਰੁਤਬਿਆਂ ਦੀ ਥਾਂ ਸ਼ਖ਼ਸੀਅਤ ਦੀ ਅਮੀਰੀ ਨੂੰ ਪਰਖਿਆ। ਮਨੁੱਖਤਾ ਲਈ ਸੇਵਾ ਦੀ ਭਾਵਨਾ ਨਾਲ਼ ਭਰੇ ਗ਼ਰੀਬ ਪਰਵਾਰ ਨਾਲ ਸੰਬੰਧਿਤ ਭਾਈ ਜੇਠਾ ਜੀ ਨਾਲ਼ ਆਪਣੀ ਬੇਟੀ ਦਾ ਵਿਆਹ ਕਰ ਕੇ ਮਨੁੱਖੀ ਗੁਣਾਂ ਦਾ ਮਾਣ ਵਧਾਇਆ। ਭਾਈ ਜੇਠਾ ਜੀ ਦੇ ਮਾਤਾ-ਪਿਤਾ ਨਹੀਂ ਸਨ ਤੇ ਨਾ ਵੱਡੀ ਜਮੀਨ-ਜਾਇਦਾਦ ਦੀ ਮਾਲਕੀ ਸੀ ਪਰ ਸੇਵਾ ਕਰਨ ਦੀ ਭਾਵਨਾ ਅਤੇ ਮੱਥੇ ਵਿਚ ਜਗਦਾ ਵਿਵੇਕ ਦਾ ਦੀਵਾ ਉਨ੍ਹਾਂ ਦੀ ਨਿਰਾਲੀ ਸ਼ਾਨ ਸੀ।

*\#੨੮੪, ਮਾਸਟਰ ਕਾਲੋਨੀ, ਕੁਰਾਲੀ, ਜ਼ਿਲ੍ਹਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੋਹਾਲੀ) ਮੋ. ੭੦੦੯੩੫੬੬੦੭*

ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਕੀਤੇ ਸਮਾਜਿਕ ਸੁਧਾਰ ਯਾਦਗਾਰੀ ਹਨ। ਇਨ੍ਹਾਂ ਵਿਚ ਮਾਨਵਤਾ ਦੀ ਸਵੇਰ ਦੇ ਸੁੰਦਰ ਨਕਸ਼ ਦ੍ਰਿਸ਼ਟੀਗੋਚਰ ਹੁੰਦੇ ਹਨ। ਮਨੁੱਖ ਦਾ ਮਨੁੱਖ ਨਾਲ਼ ਭੇਦਭਾਵ ਅਤੇ ਧੋਖਾ ਇਨਸਾਨੀਅਤ ਦੀ ਤੌਹੀਨ ਹੈ। ਇਸ ਨਾਲ਼ ਸਮਾਜ ਅੰਦਰ ਉਥਲ-ਪੁਥਲ ਮੱਚਦੀ ਹੈ। ਸਮਾਨਤਾ ਅਤੇ ਸਹਿਯੋਗ ਦੀ ਭਾਵਨਾ ਮਨੁੱਖੀ ਸਮਾਜ ਲਈ ਅਤਿ ਜ਼ਰੂਰੀ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਭੇਦ-ਭਾਵ ਖ਼ਤਮ ਕਰਨ ਅਤੇ ਭਾਈਚਾਰੇ ਦੀ ਭਾਵਨਾ ਮਜ਼ਬੂਤ ਕਰਨ ਲਈ "ਪਹਿਲੇ ਪੰਗਤ ਪਾਛੈ ਸੰਗਤ" ਦੀ ਪ੍ਰਥਾ ਚਲਾਈ। ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ ਤੋਂ ਪਹਿਲਾਂ ਹਰ ਪ੍ਰਾਣੀ ਨੂੰ ਦੂਜੇ ਮਨੁੱਖਾਂ ਨਾਲ਼ ਪੰਗਤ (ਕਤਾਰ/ਲਾਇਨ) ਵਿਚ ਬੈਠ ਕੇ ਭਰਾਵਾਂ ਵਾਂਗ ਲੰਗਰ ਛਕਣਾ ਪੈਂਦਾ ਸੀ। ਇਸ ਨਾਲ਼ ਸ਼ਰਧਾਲੂਆਂ ਨੂੰ ਪੌਸ਼ਟਿਕ ਭੋਜਨ ਪ੍ਰਾਪਤ ਹੋਣ ਦੇ ਨਾਲ਼-ਨਾਲ਼ ਅਮੀਰ-ਗ਼ਰੀਬ ਤੇ ਜਾਤ-ਪਾਤ ਦੇ ਭੇਦ-ਭਾਵ ਮਿਟਾ ਕੇ ਏਕਤਾ ਦਾ ਅਨੰਦ ਵੀ ਪ੍ਰਾਪਤ ਹੋਇਆ। ਬਾਦਸ਼ਾਹ ਅਕਬਰ ਨੂੰ ਵੀ ਗੁਰੂ ਜੀ ਦੇ ਦਰਸ਼ਨ ਕਰਨ ਤੋਂ ਪਹਿਲਾਂ ਸੰਗਤ ਨਾਲ਼ ਲੰਗਰ ਛਕਣਾ ਪਿਆ। ਉਸ ਨੇ ਇਸ ਮਾਨਵਵਾਦੀ ਮਹਾਨ ਪ੍ਰਥਾ ਤੋਂ ਪ੍ਰਭਾਵਿਤ ਹੋ ਕੇ ਲੰਗਰ ਲਈ ਜਾਗੀਰ ਦੇਣੀ ਚਾਹੀ ਤਾਂ ਗੁਰੂ ਜੀ ਨੇ ਸਾਫ ਮਨ੍ਹਾਂ ਕਰ ਦਿੱਤਾ ਕਿ ਲੰਗਰ ਇਮਾਨਦਾਰ ਸੰਗਤ ਦੀ ਸੁੱਚੀ ਕਿਰਤ ਦੀ ਕਮਾਈ ਨਾਲ਼ ਚੱਲਦਾ ਹੈ। ਇਸ ਨੂੰ ਰਾਜਸੀ ਘਰਾਣੇ ਦੀ ਇਮਦਾਦ ਦੀ ਜ਼ਰੂਰਤ ਨਹੀਂ। ਇਹ ਬਾਦਸ਼ਾਹੀ ਜਲਾਲ ਸਾਹਮਣੇ ਸਧਾਰਨ ਵਿਅਕਤੀ ਦੀ ਸੁੱਚੀ ਕਿਰਤ ਦੀ ਉੱਚਤਾ ਸਥਾਪਿਤ ਕਰਨ ਵਾਲਾ ਕਾਰਜ ਸੀ। ਲੋਕਤੰਤਰ ਦੀ ਆਉਣ ਵਾਲੀ ਸਵੇਰ ਦਾ ਸੁਨੇਹਾ ਸੀ।

ਸ੍ਰੀ ਗੁਰੂ ਅਮਰਦਾਸ ਜੀ ਨੇ ਸੰਗਤ ਦੇ ਸਹਿਯੋਗ ਨਾਲ਼ ਪਾਣੀ ਦੀ ਜ਼ਰੂਰਤ ਪੂਰੀ ਕਰਨ ਲਈ ਗੋਇੰਦਵਾਲ ਸਾਹਿਬ ਵਿਖੇ ਬਾਉਲੀ ਦਾ ਨਿਰਮਾਣ ਕਰਵਾਇਆ। ਇਸ ਦੀ ਵਰਤੋਂ ਸਭ ਪ੍ਰਾਣੀ ਬਿਨਾਂ ਭੇਦਭਾਵ ਤੋਂ ਕਰਦੇ ਸਨ। ਭਾਈ ਜੇਠਾ (ਗੁਰੂ ਰਾਮਦਾਸ ਜੀ) ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਪੁੱਤਰੀ ਬੀਬੀ ਭਾਨੀ ਜੀ ਦੇ ਪਤੀ ਹੋਣ ਦੇ ਬਾਵਜੂਦ ਸੰਗਤ ਦੀ ਸੇਵਾ ਕਰਨ ਨੂੰ ਮਹਾਨ ਕਾਰਜ ਸਮਝਿਆ। ਬਾਉਲੀ ਦੀ ਉਸਾਰੀ ਸਮੇਂ ਉਹ ਬਹੁਤ ਕਰੜੀ ਘਾਲਣਾ ਨਾਲ਼ ਮਿੱਟੀ ਦੀਆਂ ਟੋਕਰੀਆਂ ਢੋਂਦੇ ਰਹੇ।

ਸ੍ਰੀ ਗੁਰੂ ਅਮਰਦਾਸ ਜੀ ਨੇ ਇਸਤਰੀ ਨੂੰ ਪੁਰਸ਼ ਦੇ ਬਰਾਬਰ ਦਰਜਾ ਦੇ ਕੇ ਉਸ ਨੂੰ ਮਹੱਤਵਪੂਰਨ ਜ਼ਿੰਮੇਵਾਰੀਆਂ ਸੌਂਪੀਆਂ। ਪ੍ਰਚਾਰ ਲਈ ਸਥਾਪਿਤ ਕੀਤੀਆਂ ੨੨ ਮੰਜੀਆਂ ਵਿਚ ਇਸਤਰੀਆਂ ਨੂੰ ਵੀ ਮੰਜੀਆਂ ਦੀ ਜ਼ਿੰਮੇਵਾਰੀ ਸੌਂਪ ਕੇ ਆਪਣੀ ਯੋਗਤਾ ਦਿਖਾਉਣ ਦਾ ਮੌਕਾ ਦਿੱਤਾ ਗਿਆ। ਗੁਰੂ ਸਾਹਿਬ ਦੇ ਪ੍ਰਚਾਰਕਾਂ ਵਿੱਚੋਂ ੫੨ ਬੀਬੀਆਂ ਸਨ।

ਇਸਤਰੀ ਦੇ ਵਿਕਾਸ ਵਿਚ ਰੁਕਾਵਟ ਬਣ ਰਹੀ ਪਰਦਾ ਪ੍ਰਥਾ ਨੂੰ ਗੁਰੂ ਜੀ ਨੇ

ਖ਼ਤਮ ਕਰ ਕੇ ਇਸਤਰੀ ਨੂੰ ਆਤਮ-ਸਨਮਾਨ ਅਤੇ ਆਤਮ-ਵਿਸ਼ਵਾਸ ਨਾਲ਼ ਭਰ ਦਿੱਤਾ। ਸਤੀ ਪ੍ਰਥਾ ਵਿਧਵਾ ਇਸਤਰੀਆਂ ਲਈ ਕਹਿਰ ਬਣੀ ਹੋਈ ਸੀ। ਪਤੀ ਦੀ ਮੌਤ ਹੋ ਜਾਣ 'ਤੇ ਪਤਨੀ ਨੂੰ ਉਸ ਦੇ ਨਾਲ਼ ਹੀ ਚਿਖਾ 'ਤੇ ਬੈਠ ਕੇ ਸੜ੍ਹਨਾ ਪੈਂਦਾ ਸੀ। ਇਸ ਪਿੱਛੇ ਮਿਥ ਸੀ ਕਿ ਪਤਨੀ ਪਤੀ ਦਾ ਵਿਛੋੜਾ ਨਹੀਂ ਝੱਲ ਰਹੀ ਅਤੇ ਉਸ ਦੇ ਨਾਲ਼ ਹੀ ਚਿਖਾ ਵਿਚ ਜਿਊਂਦੀ ਸੜ ਕੇ ਸਵਰਗ ਵਿਚ ਜਾ ਰਹੀ ਹੈ। ਗੁਰੂ ਸਾਹਿਬ ਨੇ ਇਸ ਖੌਫ਼ਨਾਕ ਪ੍ਰਥਾ ਨੂੰ ਖ਼ਤਮ ਕਰਵਾਉਣ ਲਈ ਇਸ ਦਾ ਕਰੜਾ ਵਿਰੋਧ ਕੀਤਾ। ਗੁਰੂ ਸਾਹਿਬ ਨੇ ਵਿਧਵਾ ਦਾ ਕਿਸੇ ਯੋਗ ਪੁਰਸ਼ ਨਾਲ਼ ਵਿਆਹ ਕਰ ਕੇ ਉਸ ਦੀ ਜ਼ਿੰਦਗੀ ਨੂੰ ਦੁਬਾਰਾ ਨਵੀਨਤਾ ਬਖਸ਼ਣ ਦਾ ਉਪਦੇਸ਼ ਦਿੱਤਾ। ਇਸ ਤਰ੍ਹਾਂ ਗੁਰੂ ਸਾਹਿਬ ਨੇ ਮਾਨਵਤਾ ਨੂੰ ਜ਼ਿੰਦਗੀ ਅਤੇ ਇਸਤਰੀ ਦੇ ਸਨਮਾਨ ਦਾ ਵੱਡਾ ਸੁਨੇਹਾ ਦਿੱਤਾ।

ਸ੍ਰੀ ਗੁਰੂ ਅਮਰਦਾਸ ਜੀ ਨੇ ਪਤੀ ਪਤਨੀ ਦੇ ਰਿਸ਼ਤੇ ਨੂੰ ਸਰੀਰਕ ਆਕਰਸ਼ਣ ਤੋਂ ਪਾਰ "ਏਕ ਜੋਤਿ ਦੁਇ ਮੂਰਤੀ" ਕਹਿ ਕੇ ਆਤਮਿਕ ਮਿਲਾਪ ਦੇ ਅਗੰਮੀ ਸੰਯੋਗ ਨਾਲ਼ ਅਭੇਦ ਕਰਕੇ ਪਾਵਨਤਾ ਦਾ ਵਾਤਾਵਰਨ ਸਿਰਜਿਆ। ਇਸ ਨਾਲ਼ ਇਸਤਰੀ ਨੂੰ ਮਨੋਰੰਜਨ ਦੀ ਵਸਤ ਜਾਂ ਪੁਰਸ਼ ਦੇ ਮੁਕਾਬਲੇ ਦੂਜਾ ਦਰਜਾ ਦੇਣ ਦੀ ਬਿਰਤੀ ਨੂੰ ਭਾਰੀ ਠੱਲ੍ਹ ਪਈ। ਪਤੀ-ਪਤਨੀ ਦੇ ਰਿਸ਼ਤੇ ਵਿਚ ਸਨਮਾਨ, ਸਮਾਨਤਾ ਅਤੇ ਸਹਿਯੋਗ ਦੀ ਇਬਾਰਤ ਜ਼ਿੰਦਗੀ ਦੇ ਸੁਹਾਵਣੇ ਪੰਨਿਆਂ 'ਤੇ ਲਿਖੀ ਗਈ।

ਸ੍ਰੀ ਗੁਰੂ ਅਮਰਦਾਸ ਜੀ ਨੇ ਸਧਾਰਨ ਜਨਤਾ ਨੂੰ ਉੱਚਾ ਚੁੱਕਣ ਦਾ ਯਤਨ ਕੀਤਾ। ਬੇਲੋੜੀਆਂ ਰਸਮਾਂ ਅਤੇ ਵਹਿਮਾਂ ਦੇ ਭਾਰ ਨੂੰ ਜਨਤਾ ਦੇ ਸਿਰ ਤੋਂ ਉਤਾਰ ਕੇ ਬਰਾਬਰੀ, ਮਿਲਵਰਤਨ ਅਤੇ ਫ਼ਰਜ਼ਾਂ ਦੇ ਅਹਿਸਾਸ ਦੇ ਉਜਾਲਿਆਂ ਵੱਲ ਤੋਰਿਆ। ਗੁਰੂ ਸਾਹਿਬ ਦੁਆਰਾ ਲਿਆਉਂਦੇ ਪਰਿਵਰਤਨ ਲੋਕਤੰਤਰ ਅਤੇ ਮਾਨਵਵਾਦ ਲਈ ਮਹੱਤਵਪੂਰਨ ਹਨ ਅਤੇ ਉਸਾਰੂ ਸਮਾਜ ਸਿਰਜਣ ਲਈ ਅਤਿ ਜ਼ਰੂਰੀ ਹਨ। ■

## ਅਸਾਮ ਵਿਖੇ ਗੁਰਮਤਿ ਕੈਂਪ

ਸ. ਜਗਮੋਹਨ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਲਕੱਤਾ ਵਿਚ ਵੱਲੋਂ ਪ੍ਰੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਧੋਬਰੀ ਸਾਹਿਬ, ਅਸਾਮ ਵਿਖੇ ੦੯ ਤੋਂ ੧੪ ਜੁਲਾਈ ੨੦੨੪ ਈ. ਤਕ ਬੱਚਿਆਂ ਦੇ ਗੁਰਮਤਿ ਕੈਂਪ ਲਗਾਏ ਗਏ। ਇਨ੍ਹਾਂ ਕੈਂਪ ਦੌਰਾਨ ਅਸਾਮ ਦੇ ਵੱਖ-ਵੱਖ ਇਲਾਕਿਆਂ ਤੋਂ ਤਕਰੀਬਨ ੯੦ ਬੱਚਿਆਂ ਨੇ ਭਾਗ ਲਿਆ। ਇਸ ਕੈਂਪ ਵਿਚ ਸਿੱਖ ਪ੍ਰਤੀਨਿਧੀ ਬੋਰਡ ਧੋਬਰੀ ਸਾਹਿਬ, ਅਸਾਮ ਦਾ ਵਿਸ਼ੇਸ਼ ਸਹਿਯੋਗ ਰਿਹਾ।

■

# ਸ੍ਰੀ ਗੁਰੂ ਅਮਰਦਾਸ ਜੀ ਦੀ ਉਸਤਤਿ (ਪ੍ਰਮੁੱਖ ਸਿੱਖ ਸਰੋਤਾਂ ਦੇ ਹਵਾਲੇ ਨਾਲ)

*-ਬੀਬੀ ਕੁਲਵਿੰਦਰ ਕੌਰ ਰੂਪੀ**

**ਭੂਮਿਕਾ:** ਹਥਲੇ ਲੇਖ ਵਿਚ ਸ੍ਰੀ ਗੁਰੂ ਅਮਰਦਾਸ ਸਾਹਿਬ ਲਈ ਵਰਤੇ ਗਏ ਵਿਸ਼ੇਸ਼ਣਾਂ ਨੂੰ ਇਕੱਤਰ ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਕਾਰਜ ਲਈ ਕਵੀ ਕੰਕਨ ਕ੍ਰਿਤ ਸੰਛੇਪ 'ਦਸ ਗੁਰ ਕਥਾ', ਸਰੂਪ ਦਾਸ ਭੱਲਾ ਕ੍ਰਿਤ 'ਮਹਿਮਾ ਪ੍ਰਕਾਸ਼', ਭਾਈ ਸੰਤੋਖ ਸਿੰਘ ਕ੍ਰਿਤ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਤੋਲਾ ਸਿੰਘ ਭੱਲਾ ਕ੍ਰਿਤ 'ਗੁਰਰਤਨਾਵਲੀ', ਗਿਆਨੀ ਗਿਆਨ ਸਿੰਘ ਕ੍ਰਿਤ 'ਸ੍ਰੀ ਗੁਰੁ ਪੰਥ ਪ੍ਰਕਾਸ਼' ਆਦਿ ਰਚਨਾਵਾਂ ਨੂੰ ਆਧਾਰ ਬਣਾਇਆ ਗਿਆ ਹੈ। ਇਨ੍ਹਾਂ ਰਚਨਾਵਾਂ ਦੇ ਭਾਵ ਨੂੰ ਗ੍ਰਹਿਣ ਕਰਨ ਲਈ ਸੰਬੰਧਿਤ ਗ੍ਰੰਥਾਂ ਦੀ ਬਣਤਰ ਅਤੇ ਸਰੂਪ ਬਾਰੇ ਵੀ ਥੋੜ੍ਹੇ ਵੇਰਵੇ ਦਿੱਤੇ ਗਏ ਹਨ। ਆਧਾਰ ਬਣਾਏ ਗਏ ਸੰਪਾਦਿਤ ਕਾਰਜ ਦਾ ਵੇਰਵਾ ਅਤੇ ਹੇਠਾਂ ਆਏ ਹਵਾਲਿਆਂ ਨੂੰ ਥੀਮ ਆਧਾਰਿਤ ਸਿਰਲੇਖ ਬਣਾ ਕੇ ਦਿੱਤਾ ਗਿਆ ਹੈ, ਸੰਬੰਧਿਤ ਹਰੇਕ ਸਿਰਲੇਖ ਵਿਚ ਦਰਜ ਵਿਸ਼ੇਸ਼ਣ ਨੂੰ ਟੇਢਾ ਕੀਤਾ ਗਿਆ ਹੈ ਅਤੇ ਬਰੈਕਟਾਂ ਵਿਚ ਵਰਤੇ ਗਏ ਸਰੋਤ ਦਾ ਪੰਨਾ ਦਿੱਤਾ ਗਿਆ ਹੈ।

**੧. ਕਵੀ ਕੰਕਨ ਕ੍ਰਿਤ ਦਸ ਗੁਰ ਕਥਾ-** ਕਵੀ ਕੰਕਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀਆਂ ਵਿੱਚੋਂ ਸਨ। ਦਸਗੁਰ ਕਥਾ ਦੇ ਰਚਨਾਕਾਲ ਬਾਰੇ ਆਪ ਕਵੀ ਨੇ ਕੋਈ ਸੰਮਤ ਆਦਿ ਨਹੀਂ ਲਿਖਿਆ, ਪਰ ਉਸ ਦੀ ਰਚਨਾ ਸਾਖੀ ਭਰਦੀ ਹੈ ਕਿ ਕੰਕਨ ਨੇ ਇਹ ਕਿਰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ੍ਰੀ ਅਨੰਦਪੁਰ ਸਾਹਿਬ ਛੱਡਣ ਉਪਰੰਤ ਲਗਪਗ ੧੭੦੮-੦੯ ਵਿਚ ਲਾਹੌਰ ਜਾ ਕੇ ਲਿਖੀ ਸੀ। ਇਸ ਰਚਨਾ ਵਿਚ ਕਵੀ ਕੰਕਨ ਨੇ ਦਸ ਗੁਰੂ ਸਾਹਿਬਾਨ ਦੇ ਜੀਵਨ ਵੇਰਵੇ ਬੜੇ ਹੀ ਸ਼ਰਧਾਮਈ ਢੰਗ ਨਾਲ ਪੇਸ਼ ਕੀਤੇ ਹਨ। ਹਥਲੇ ਅਧਿਐਨ ਦਾ ਆਧਾਰ ਡਾ. ਗੁਰਮੁਖ ਸਿੰਘ ਵੱਲੋਂ ਸੰਪਾਦਿਤ ਕਾਰਜ ਨੂੰ ਬਣਾਇਆ ਗਿਆ ਹੈ।

ਕਵੀ ਕੰਕਣ, 'ਸੰਛੇਪ ਦਸ ਗੁਰ ਕਥਾ', (ਸੰਪਾ.) ਡਾ. ਗੁਰਮੁਖ ਸਿੰਘ, ਰਘਬੀਰ ਰਚਨਾ ਪ੍ਰਕਾਸ਼ਨ, ਚੰਡੀਗੜ੍ਹ, ੧੯੯੧, ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ ਸੰਬੰਧੀ ਵੇਰਵੇ ਇਸ ਗ੍ਰੰਥ ਵਿਚ ਸਿਰਲੇਖ 'ਅਥ ਗੁਰੂ ਅਮਰਦਾਸ ਕੀ ਕਥਾ ਲਿਖਯਤੇ' ਪੰਨੇ ੩੩-੩੪ ਤਕ ਦਰਜ ਹਨ।

## ਇਕ ਜੋਤਿ ਸਰੂਪ

*ਗੁਰ ਅੰਗਦ ਗੁਰ ਅਮਰ ਮਹਿ ਭੇਦ ਨ ਦੂਸਰ ਕੋਇ॥*

** ਖੋਜਾਰਥੀ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ. ੯੭੨੯੪੧੯੮੯੦*

*ਬਾਸਨ ਅਵਰੁ ਪਛਾਨੀਏ ਵਸਤੁ ਏਕ ਹੀ ਹੋਇ॥ (ਪੰਨਾ ੩੩);*

*ਨਾਨਕ ਰੂਪ ਗਿਨੋ ਸਭ ਹੀ ਤੁਮ ਭੇਦ ਕਹੈ ਪਾਪੀ ਨਰ ਸੋਈ॥ (ਪੰਨਾ ੩੩)।*

**ਸੇਵਾ ਦੁਆਰਾ ਉੱਤਮ ਪਦਵੀ ਪ੍ਰਾਪਤ ਕੀਤੀ**

ਅਮਰਦਾਸ ਕੋ ਥਾਪਨਾ ਗੁਰ ਅੰਗਦ ਸਭ ਕੀਨ॥ *ਟਹਿਲ ਕਮਾਈ ਗੁਰੂ ਕੀ ਉਤਮ ਪਦਵੀ ਲੀਨ॥ (ਪੰਨਾ ੩੩); ਅਮਰਦਾਸ ਗੁਰ ਟਹਿਲ ਮਹਿ ਦਿਵਸ ਰਾਤਿ ਬੀਤਾਇ॥* ਤਾਂਤੇ ਗੁਰਆਈ ਲਈ ਧੰਨ ਤਿਸਕੋ ਬਾਪ ਮਾਇ॥ (ਪੰਨਾ ੩੩)।

**੨. ਸਰੂਪ ਦਾਸ ਭੱਲਾ ਕ੍ਰਿਤ ਮਹਿਮਾ ਪ੍ਰਕਾਸ਼-** ਸਰੂਪ ਦਾਸ ਭੱਲਾ ਤੀਜੇ ਪਾਤਸ਼ਾਹ ਗੁਰੂ ਅਮਰਦਾਸ ਜੀ ਦੀ ਵੰਸ਼ ਵਿੱਚੋਂ ਸਨ। ਅਨੁਮਾਨ ਅਧਾਰਿਤ ਸਰੂਪ ਦਾਸ ਭੱਲਾ ਦੀ ਜਨਮ ਤਿਥੀ ੧੮੦੦ ਬਿ./੧੭੪੩ ਈ. ਮੰਨੀ ਜਾਂਦੀ ਹੈ। ਮਹਿਮਾ ਪ੍ਰਕਾਸ਼ ਦੀ ਅੰਦਰਲੀ ਗਵਾਹੀ ਅਨੁਸਾਰ ਇਹ ਗ੍ਰੰਥ ੧੮੩੩ ਬਿ./੧੭੭੬ ਈ. ਵਿਚ ਰਚਿਆ ਗਿਆ ਹੈ। 'ਮਹਿਮਾ ਪ੍ਰਕਾਸ਼' ਪਹਿਲਾ ਅਜਿਹਾ ਸਰੋਤ ਹੈ ਜਿਸ ਵਿਚ ਦਸ ਗੁਰੂ ਸਾਹਿਬਾਨ ਦੇ ਜੀਵਨ ਵੇਰਵੇ ਮਿਲਦੇ ਹਨ। ਇਸ ਰਚਨਾ ਦੀਆਂ ਕੁੱਲ ੨੩੭ ਸਾਖੀਆਂ ਵਿੱਚੋਂ ੬੫ ਸਾਖੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਹੋਣ ਕਰਕੇ ਇਸ ਦਾ ਨਾਂ 'ਗੁਰੂ ਨਾਨਕ ਮਹਿਮਾ' ਵੀ ਲਿਆ ਜਾਂਦਾ ਹੈ। ਇਸ ਰਚਨਾ ਵਿਚ ਗੁਰੂ ਸਾਹਿਬਾਨ ਨਾਲ ਸੰਬੰਧਿਤ ਸਾਖੀਆਂ ਤੋਂ ਇਲਾਵਾ ਤਤਕਾਲੀਨ ਸਮੇਂ ਦੇ ਸਮਾਜਿਕ, ਧਾਰਮਿਕ, ਆਰਥਿਕ ਆਦਿ ਪੱਖਾਂ ਬਾਰੇ ਵੀ ਜਾਣਕਾਰੀ ਮਿਲਦੀ ਹੈ। ਇਹ ਰਚਨਾ ਦੋ ਵਾਰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸੰਪਾਦਿਤ ਕੀਤੀ ਗਈ ਹੈ। ਪਹਿਲੀ ਵਾਰ ਇਸ ਨੂੰ ੧੯੭੧ ਈ. ਵਿਚ ਡਾ. ਗੋਬਿੰਦ ਸਿੰਘ ਲਾਂਬਾ ਅਤੇ ਦੂਜੀ ਵਾਰ ੧੯੯੯ ਈ. ਵਿਚ ਡਾ. ਉੱਤਮ ਸਿੰਘ (ਭਾਟੀਆ) ਨੇ ਸੰਪਾਦਿਤ ਕੀਤਾ। ਹਥਲੇ ਅਧਿਐਨ ਦਾ ਆਧਾਰ ਡਾ. ਉੱਤਮ ਸਿੰਘ ਵਲੋਂ ਸੰਪਾਦਿਤ ਕਾਰਜ ਨੂੰ ਬਣਾਇਆ ਗਿਆ ਹੈ।

ਸਰੂਪ ਦਾਸ ਭੱਲਾ, 'ਮਹਿਮਾ ਪ੍ਰਕਾਸ਼' (ਭਾਗ ਦੂਜਾ), (ਸੰਪਾ.) ਡਾ. ਉੱਤਮ ਸਿੰਘ ਭਾਟੀਆ, ਭਾਸ਼ਾ ਵਿਭਾਗ, ਪੰਜਾਬ, ੧੯੯੯ (ਤੀਜੀ ਵਾਰ), ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ ਸੰਬੰਧੀ ਵੇਰਵੇ ਇਸ ਗ੍ਰੰਥ ਦੇ ਸਿਰਲੇਖ 'ਸਾਖੀਆਂ ਪਾਤਸ਼ਾਹੀ ੩' ਪੰਨੇ ੧੪੭-੨੭੭ ਤਕ ਦਰਜ ਹਨ।

**ਦੀਨ ਦਿਆਲ, ਸਤਿਗੁਰ**

ਸਤ-ਸਭਾ *ਸਤਿਗੁਰ* ਸਜੀ ਸਤ ਕੋ ਧਰਿਓ ਸਮਾਜ। (ਪੰਨਾ ੧੪੭); ਸੋਭਾ ਸਤਿਗੁਰ *ਦਇਆਲ* ਕੀ ਕਿਆ ਮੁਖ ਕਰੇ ਬਖਾਨ। (ਪੰਨਾ ੧੪੮); ਸੁਨ ਅਰਦਾਸ ਗੁਰ *ਦੀਨ ਦਿਆਲ।* (ਪੰਨਾ ੧੪੮); *ਸਤਿਗੁਰ ਦਇਆਲ* ਜਾਨਾ ਸਭਨ ਲੀਆ ਚੰਚੋਆ ਤਾਨ। (ਪੰਨਾ ੧੪੮); ਦਰਸਨ *ਸਤਿਗੁਰ ਦਿਆਲ* ਕੀ ਮਹਿਮਾ ਕਹੀ ਨਾ ਜਾਇ। (ਪੰਨਾ ੧੪੯); ਪਰਮਾਤਮ-ਰੂਪ *ਦਇਆਲ ਸਤਿਗੁਰ* ਕੀ ਲੀਲਾ ਸੁਨੋ।

(ਪੰਨਾ ੧੫੨); *ਸਤਿਗੁਰ* ਸਰਬੰ *ਦਿਆਲ* ਸੋ ਅਤ ਪਿਆਰੇ ਜਿਹ ਪ੍ਰੀਤ ਹਰਿ। (ਪੰਨਾ ੧੫੩); ਸਤਿਗੁਰ ਦੀਨ ਦਿਆਲ ਧਰੀ ਕਸੌਟੀ ਸਿਖ ਕੋ। (ਪੰਨਾ ੧੭੩); ਸਭ ਘਟ ਪੂਰਨ *ਸਤਿਗੁਰ ਦਇਆਲ।* ਸਰਧਾ ਰਾਖਨਹਾਰ *ਦਿਆਲ।* (ਪੰਨਾ ੧੮੫); ਤੀਨ ਲੋਕ ਕੇ ਦੁਖ ਹਰਨ ਦੀਨਾ ਨਾਥ *ਦਇਆਲ।* (ਪੰਨਾ ੨੫੨); *ਸਤਿਗੁਰ* ਅਮਰ *ਦਇਆ* ਕੇ ਸਿੰਧ। ਅਨਾਥ ਦੀਨ ਕੇ ਬੰਧ। (ਪੰਨਾ ੨੫੩)।

**ਸਚਾ ਪਾਤਿਸਾਹ, ਸੁਘੜੁ ਸੁਜਾਣੂ, ਦਿਆਲੂ, ਜਗਤ ਦੇ ਕਰਤਾ-ਧਰਤਾ, ਸਤਿਗੁਰੂ**

ਕਿਆ ਸਾਲਾਹੀ *ਸਚੇ ਪਾਤਿਸਾਹ* ਜਾਂ ਤੂ *ਸੁਘੜੁ ਸੁਜਾਣੁ।* (ਪੰਨਾ ੧੪੯); ਕਰ ਜੋਰ ਬਲੂ ਕੀਨੀ ਅਰਦਾਸ। *ਸਚੇ ਪਾਤਸਾਹ* ਪੂਰਨ ਸਭ ਆਸ। (ਪੰਨਾ ੧੫੭); *ਦਇਆ-ਸਿੰਧ ਸਤਿਗੁਰ* ਹੈ ਰਤਨ ਗਿਆਨ ਭਰਪੂਰ। ਗੁਰ ਬਚਨ ਮਾਨ ਟੁਬਕੀ ਲਵੈ ਪਾਵੈ ਮਾਨਕ ਭੂਰ। (ਪੰਨਾ ੨੬੧); *ਸਤਿਗੁਰ* ਅਮਰ *ਦਇਆਲ* ਹਰਨਿ ਭਰਨ *ਕਾਰਨਕਰਨ।* (ਪੰਨਾ ੨੭੨)।

**ਨਿਧਰਿਆਂ ਦੀ ਧਿਰ, ਨਿਮਾਣਿਆਂ ਦਾ ਮਾਣ, ਅੰਤਰਜਾਮੀ, ਸੁਜਾਨ, ਦੇਵੀ ਦੇਵਤੇ ਵੀ ਉਪਾਸਨਾ ਕਰਦੇ ਹਨ, ਅਧਰਮੀਆਂ ਦਾ ਨਾਸ਼ ਕਰਨ ਵਾਲੇ, ਜਮਾਂ ਦਾ ਡਰ ਕਟਣ ਵਾਲੇ, ਭਗਤਾਂ ਦੀ ਪੈਜ ਰੱਖਣ ਵਾਲੇ, ਈਸ਼ਵਰ ਦੇ ਰੰਗ ਵਿਚ ਰੰਗੇ ਹੋਏ, ਸਤਿ ਦਾ ਸਮੁੰਦਰ, ਪਾਰਬ੍ਰਹਮ, ਤਾਰਨਹਾਰ**

ਕਲਿ ਕਿਰਪਾ ਕਾਰਨ *ਅਧਮ ਉਧਾਰਨ ਜਮ ਭੈ ਹਾਰਨ ਬਿਰਦ ਬਰੰ।* (ਪੰਨਾ ੧੫੨); ਸਿਖਨ ਸੁਖਨ ਦਾਤਾ ਪੁਰਖ ਬਿਧਾਤਾ *ਅਨਭੈ ਰਾਤਾ ਸਤ-ਸਰੰ।* (ਪੰਨਾ ੧੫੨); *ਅੰਤਰਜਾਮੀ* ਦਇਆਲ ਸਭ ਘਟ ਕੀ ਜਾਨੇ ਪ੍ਰਭੂ। (ਪੰਨਾ ੧੬੧); *ਨਿਧਰਿਆ ਧਿਰ* ਅਮਰ ਗੁਰ ਦੇਇ *ਨਿਮਾਨੇ ਮਾਨੁ।* *ਅੰਤਰਜਾਮੀ* ਭਗਤ-ਬਸ, ਪ੍ਰਣ-ਪਾਲਨ ਬਿਰਦ *ਸੁਜਾਨ।* (ਪੰਨਾ ੨੪੨); ਲੀਲਾ *ਸਤਿਗੁਰ ਦਇਆਲ* ਕੀ ਕੈਸੇ ਕਹੌ ਬਨਾਇ। *ਸੇਸ ਗਨੇਸ ਮਹੇਸ* ਸਭ ਨੇਤ ਨੇਤ ਗੁਨ ਗਾਇ। (ਪੰਨਾ ੨੬੦); ਧੰਨ ਧੰਨ ਗੁਰ *ਪਾਰਬ੍ਰਹਮ* ਭਵ-ਸਾਗਰ *ਤਾਰਨਹਾਰ।* (ਪੰਨਾ ੨੬੧)।

**੩. ਤੋਲਾ ਸਿੰਘ ਭੱਲਾ ਕ੍ਰਿਤ ਗੁਰਰਤਨਾਵਲੀ-** ਬਾਬਾ ਤੋਲਾ ਸਿੰਘ ਦਾ ਸੰਬੰਧ ਸ੍ਰੀ ਗੁਰੂ ਅਮਰਦਾਸ ਜੀ ਦੀ ਵੰਸ਼ ਨਾਲ ਹੈ। ਆਪ ਜੀ ਦੇ ਪਿਤਾ ਦਾ ਨਾਂ ਬਾਹੜ ਮੱਲ ਅਤੇ ਆਪ ਜੀ ਦੇ ਤਿੰਨ ਭਰਾ ਬਾਬਾ ਸਰੂਪ ਦਾਸ ਭੱਲਾ (ਲੇਖਕ ਮਹਿਮਾ ਪ੍ਰਕਾਸ਼), ਬਾਬਾ ਬੰਸੀਧਰ ਅਤੇ ਆਤਮਾ ਰਾਮ ਸਨ। ਗੁਰਰਤਨਾਵਲੀ ਦੇ ਕਰਤਾ ਨੇ ਆਪਣੀ ਇਸ ਰਚਨਾ ਦੇ ਰਚੇ ਜਾਣ ਦੇ ਬਾਰੇ ਕੋਈ ਸੰਨ-ਸੰਮਤ ਦਰਜ ਨਹੀਂ ਕੀਤੀ, ਅਨੁਮਾਨ ਤਹਿਤ ਇਸ ਰਚਨਾ ਦਾ ਰਚਨਾ-ਕਾਲ ੧੭੭੬ ਈ. ਦੇ ਆਸ-ਪਾਸ ਬਣਦਾ ਹੈ। ਇਸ ਰਚਨਾ ਵਿਚ ਦਰਜ ਸਾਖੀਆਂ ਦੀ ਗਿਣਤੀ ੧੦ ਹੈ, ਜਿਸ ਵਿਚ ਦਸ ਗੁਰੂ ਸਾਹਿਬਾਨ ਬਾਰੇ ਸੰਖਿਪਤ ਜਾਣਕਾਰੀ ਉਪਲਬਧ ਹੈ। ਹਥਲੇ ਅਧਿਐਨ ਦਾ ਆਧਾਰ ਡਾ. ਮਨਵਿੰਦਰ ਸਿੰਘ ਵੱਲੋਂ

ਸੰਪਾਦਿਤ ਕਾਰਜ ਨੂੰ ਬਣਾਇਆ ਗਿਆ ਹੈ।

ਤੋਲਾ ਸਿੰਘ ਭੱਲਾ, 'ਗੁਰਰਤਨਾਵਲੀ', (ਸੰਪਾ.) ਡਾ. ਮਨਵਿੰਦਰ ਸਿੰਘ, ਪ੍ਰਕਾਸ਼ਕ ਸੰਪਾਦਕ, ੧੯੯੫, ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ ਸੰਬੰਧੀ ਵੇਰਵੇ ਇਸ ਗ੍ਰੰਥ ਦੇ ਪੰਨੇ ੮੦-੮੭ ਤਕ ਦਰਜ ਹਨ।

**ਤਮੋਗੁਣ ਅਤੇ ਪਾਪ ਨਾਸ਼ ਕਰਨ ਵਾਲੇ, ਅਗਿਆਨ ਨੂੰ ਦੂਰ ਕਰਨ ਵਾਲੇ, ਵਿਕਾਰਾਂ ਤੋਂ ਆਜਾਦ ਪਾਰਬ੍ਰਹਮ, ਵਰਣਨ ਤੋਂ ਪਰੇ, ਹੰਕਾਰ ਰਹਿਤ, ਚਕ੍ਰਵਰਤੀ**

ਆਤਮ ਅਨਭੈ "*ਸੁਖ ਸੁ*" *ਪ੍ਰਕਾਸ॥* ਇਉ ਗੁਰ ਅਮਰ ਭੇਦ *ਤਮ ਨਾਸ॥* (ਪੰਨਾ ੮੧); ਸਭ *ਜੋਤਿਨਿ ਕੀ ਜੋਤਿ* ਪ੍ਰਭਿ ਸਭ *ਸਕਤਨਿ ਕੀ ਸਕਤਿ॥* ਸਭ *ਪ੍ਰਾਨਨਿ ਕੇ ਪ੍ਰਾਨ* ਪ੍ਰਭ ਮਨਿ ਕੋ ਮਨਿ ਅਵਿਕਤਿ॥ (ਪੰਨਾ ੮੨); *ਨਿਰ ਅਹੰਕਾਰ* ਬਿਕਾਰ ਨ ਧਾਰੈ॥ ਜਨਮਿ ਜਰਾਦਿਕ ਦੋਖ ਨਿਵਾਰੈ॥ (ਪੰਨਾ ੮੨); ਤੇ ਅਮਰ *ਚਕ੍ਰਵਰਤੀ* ਤਨ ਮੋ ਅਤਨਿ ਹੈ॥ (ਪੰਨਾ ੮੪)।

**੪. ਗਿਆਨੀ ਗਿਆਨ ਸਿੰਘ ਕ੍ਰਿਤ ਸ੍ਰੀ ਗੁਰੁ ਪੰਥ ਪ੍ਰਕਾਸ਼-** ਗਿਆਨੀ ਗਿਆਨ ਸਿੰਘ ਜੀ ਦਾ ਜਨਮ ੧੮੨੨ ਈ. ਵਿਚ ਪਿੰਡ ਲੌਂਗੋਵਾਲ (ਸੰਗਰੂਰ) ਵਿਖੇ ਭਾਈ ਭਾਗ ਸਿੰਘ ਅਤੇ ਮਾਤਾ ਦੇਸਾਂ ਦੇ ਘਰ ਹੋਇਆ। ਆਪ ੯੯ ਸਾਲ ਦੀ ਉਮਰ ਭੋਗ ਕੇ ੧੯੨੧ ਵਿਚ ਚੜ੍ਹਾਈ ਕਰ ਗਏ। ਸ੍ਰੀ ਗੁਰੁ ਪੰਥ ਪ੍ਰਕਾਸ਼ ਵਿਚ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਅੰਤਿਮ ਸਮੇਂ (੧੮੩੯ ਈ.) ਤੋਂ ਬਾਅਦ ਦੀਆਂ ਘਟਨਾਵਾਂ ਸ਼ਾਮਲ ਹਨ। ਸਿੱਖ ਸੰਪ੍ਰਦਾਵਾਂ ਉਦਾਸੀ, ਨਿਰਮਲੇ ਆਦਿ ਦਾ ਵੇਰਵਾ ਵੀ ਦਿੱਤਾ ਗਿਆ ਹੈ। ਇਸ ਰਚਨਾ ਦੇ ੧੩੧ ਅਧਿਆਇ ਹਨ। ਜੋ ਦੋ ਭਾਗਾਂ ਵਿਚ ਵੰਡੀ ਗਈ ਹੈ। ਪਹਿਲੇ ਭਾਗ ਪੂਰਬਾਰਧ ਵਿਚ ੭੧ ਅਧਿਆਇ ਅਤੇ ਦੂਜੇ ਭਾਗ ਉਤਰਾਰਧ ਵਿਚ ੬੦ ਅਧਿਆਇ ਹਨ। ਇਸ ਰਚਨਾ ਦੀ ਸੰਪੂਰਨਤਾ ੧੮੭੮ ਈ. ਵਿਚ ਹੋਈ। ਹਥਲੇ ਅਧਿਐਨ ਦਾ ਆਧਾਰ ਗਿਆਨੀ ਕਿਰਪਾਲ ਸਿੰਘ ਵੱਲੋਂ ਸੰਪਾਦਿਤ ਕਾਰਜ ਨੂੰ ਬਣਾਇਆ ਗਿਆ ਹੈ।

ਗਿਆਨੀ ਗਿਆਨ ਸਿੰਘ, 'ਸ੍ਰੀ ਗੁਰੁ ਪੰਥ ਪ੍ਰਕਾਸ਼' (ਭਾਗ ਪਹਿਲਾ), (ਸੰਪਾ.) ਗਿਆਨੀ ਕਿਰਪਾਲ ਸਿੰਘ, ਮਨਮੋਹਨ ਸਿੰਘ ਬਰਾੜ, ਸ੍ਰੀ ਅੰਮ੍ਰਿਤਸਰ, ਅਕਤੂਬਰ ੧੯੭੦, ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ ਸੰਬੰਧੀ ਵੇਰਵੇ ਇਸ ਗ੍ਰੰਥ ਦੇ ਪਹਿਲੇ ਭਾਗ ਵਿਚ ਸਿਰਲੇਖ 'ਸ੍ਰੀ ਗੁਰੂ ਅਮਰਦਾਸ ਜੀ ਦੀ ਕਥਾ' ਪੰਨੇ ੫੮੬-੬੧੦ ਤਕ ਦਰਜ ਹਨ।

**ਕਰੁਨਾਕਰ, ਬ੍ਰਹਮ ਗਿਆਨੀ, ਜ਼ਾਹਰ ਪੀਰ, ਈਸ਼੍ਵਰ**

ਸੁਨਿ ਤਿਹ ਕਰਨਾ ਰਸ *ਕਰੁਨਾਕਰ* , *ਨਿਜ ਉਰਿ ਕਰਨਾ ਭਰਯੋ।* (ਪੰਨਾ ੫੯੫); ਜਾਨੀ ਜਾਨ ਗੁਰੂ ਦਿਲ ਜਾਨੀ। ਹਰਖ ਸ਼ੋਕ ਬਿਨੁ *ਬ੍ਰਹਮ ਗਿਆਨੀ।*

(ਪੰਨਾ ੫੯੭); *ਜ਼ਾਹਰ ਪੀਰ* ਸਰਬ ਸ਼ਕਤੀ ਯੁਤ, ਅਮਰ ਦਾਸ ਗੁਰ ਅਬਿ ਹੈਂ। (ਪੰਨਾ ੬੦੫); ਸ੍ਰੀ ਗੁਰੁ ਤੀਸਰ ਜੁ *ਈਸ਼੍ਵਰ* ਸ੍ਰਬਗ ਜਾਨਿ, ਲਯੋ ਸੋ ਬੁਲਾਇ ਢਿਗ ਲਖਿ ਸਭਿ ਭੇਤ ਹੀ॥ (ਪੰਨਾ ੬੦੯)।

**੫. ਭਾਈ ਸੰਤੋਖ ਸਿੰਘ ਕ੍ਰਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ–** ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਜੀ ਦੀ ਰਚਨਾ ਹੈ। ਭਾਈ ਸੰਤੋਖ ਸਿੰਘ ਦਾ ਜਨਮ ਨੂਰਦੀਨ ਦੀ ਸਰ੍ਹਾਂ ਤਹਿਸੀਲ ਤਰਨਤਾਰਨ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੧੭੮੮ ਈ. ਪਿਤਾ ਭਾਈ ਦੇਵਾ ਸਿੰਘ ਤੇ ਮਾਤਾ ਰਜਾਦੀ (ਰਾਜ ਕੌਰ) ਦੇ ਘਰ ਹੋਇਆ। ਇਸ ਗ੍ਰੰਥ ਵਿਚ ਦਸ ਗੁਰੂ ਸਾਹਿਬਾਨ ਦਾ ਲੜੀਵਾਰ ਜੀਵਨ ਦਿੱਤਾ ਗਿਆ ਹੈ। ਇਹ ਰਚਨਾ ਦੋ ਭਾਗਾਂ ਵਿਚ ਲਿਖੀ ਗਈ ਹੈ। ਪਹਿਲੇ ਭਾਗ ਪੂਰਬਾਰਧ ਵਿਚ ੭੩ ਅਧਿਆਇ ਅਤੇ ਦੂਜੇ ਭਾਗ ਉਤਰਾਰਧ ਵਿਚ ੫੭ ਅਧਿਆਇ ਹਨ। ਇਸ ਗ੍ਰੰਥ ਵਿਚ ਦਸ ਗੁਰੂ ਸਾਹਿਬਾਨ ਦੇ ਇਤਿਹਾਸ ਨੂੰ ਸੂਰਜੀ ਚਾਲ ਅਨੁਸਾਰ ੧੨ ਮਹੀਨੇ, ੨ ਐਨ, ੬ ਰੁੱਤਾਂ, ੫੧ ਅੰਸੂ, ੫੧੮੨੯ ਛੰਦ ਅਤੇ ੧੧੫੨ ਅਧਿਆਇਆਂ ਵਿਚ ਵੰਡਿਆ ਗਿਆ ਹੈ। ਇਸ ਦੀ ਸੰਪਾਦਨਾ ਭਾਈ ਵੀਰ ਸਿੰਘ ਜੀ ਨੇ ਕੀਤੀ, ਜਿਸ ਨੂੰ ਭਾਸ਼ਾ ਵਿਭਾਗ ਨੇ ੧੪ ਜਿਲਦਾਂ ਵਿਚ ਛਾਪਿਆ। ਹਥਲੇ ਅਧਿਐਨ ਦਾ ਆਧਾਰ ਭਾਈ ਵੀਰ ਸਿੰਘ ਵੱਲੋਂ ਸੰਪਾਦਿਤ ਕਾਰਜ ਨੂੰ ਬਣਾਇਆ ਗਿਆ ਹੈ।

ਭਾਈ ਸੰਤੋਖ ਸਿੰਘ, 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' (ਜਿਲਦ ਪੰਜਵੀਂ), ਸੰਪਾ. ਭਾਈ ਵੀਰ ਸਿੰਘ, ਭਾਸ਼ਾ ਵਿਭਾਗ, ਪੰਜਾਬ, ੧੯੯੦, ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ ਸੰਬੰਧੀ ਵੇਰਵੇ ਇਸ ਗ੍ਰੰਥ ਦੇ ਸਿਰਲੇਖ 'ਸ੍ਰੀ ਅਮਰਦਾਸ ਜੀ ਦੀ ਮੁਢਲੀ ਕਥਾ।' ਪੰਨੇ ੧੩੬੭-੧੬੨੪ ਤਕ ਦਰਜ ਹਨ।

**ਨਖਸ਼ਿਖ ਵਰਣਨ**

*ਸੂਰਜ ਸਮਾਨ ਕੋਟ ਪ੍ਰਭਾ ਹੈ ਮਹਾਨ ਤਨ,*
*ਸ਼ੋਭਨ ਹੈ ਸੀਸ, ਦੁਤਿ ਬਾਹੁਨ ਅਜਾਨਕੀ।*
*ਕੰਬੁ ਗ੍ਰੀਵ, ਲੋਚਨ ਤਿਰੀਛੇ ਤੀਛੇ ਬਾਨ ਮਾਨੋ,*
*ਤੀਖਨ ਹੈ ਨਾਸਕਾ ਮਹਾਨ ਸੁਖਦਾਨ ਕੀ।*
*ਅਧਰ ਪ੍ਰਵਾਲ ਲਾਲ, ਸੁੰਦਰ ਬਿਸਾਲ ਭਾਲ,*
*ਕੁੰਡਲ ਕਪੋਲ ਪਰਡੋਲ ਚੰਚਲਾਨ ਕੀ।*
*ਕੁੰਤਲ ਸੁਨੀਲੇ ਢੀਲੇ ਛੂਟੇ ਹੈਂ ਛਬੀਲੇ,ਚਟਕੀਲੇ,*
*ਪਟ ਪੀਲੇ ਫਹਿਰੀਲੇ ਬੇਗਵਾਨ ਕੀ...* *(ਪੰਨਾ ੧੫੫੧)*

**ਦੀਨ ਦਿਆਲ ਪ੍ਰਭੂ ਦੇ ਸਮਾਨ ਕੋਈ ਨਹੀਂ ਹੈ, ਸੁਖਦਾਤਾ, ਦੇਵੀ ਦੇਵਤੇ ਵੀ ਆਪ ਦੀ ਸੇਵਾ ਕਰਦੇ ਹਨ, ਕਲਜੁਗ ਦੇ ਪਾਪ ਕਟਣ ਵਾਲੇ, ਕ੍ਰਿਪਾ ਕਰਕੇ ਮੰਦਿਆ ਨੂੰ ਤਾਰੋ, ਸਭਨਾਂ ਜੀਆਂ ਦੇ ਸਵਾਮੀ, ਅੰਤਰਜਾਮੀ,**

**ਸਦਾ ਕਾਮਨਾ ਰਹਿਤ ਅਤੇ ਦੁਖਾਂ ਨੂੰ ਦੂਰ ਕਰਨ ਵਾਲੇ, ਇਛਾ ਪੂਰਕ, ਦਾਸਾਂ ਨੂੰ ਆਸਰਾ ਦੇਣ ਵਾਲੇ, ਜੈ ਗੁਰੂ ਅਮਰ** ਜੀ, **ਸਦਾ ਅਜੈ, ਸਾਡਾ ਸਭਨਾ ਦਾ ਆਸਰਾ, ਸ਼ੇਰ ਰੂਪ, ਦਰਸ਼ਨ ਮਾਤ੍ਰ ਨਾਲ ਹਲਤ ਪਲਤ ਸਵਾਰਿਆ ਜਾਂਦਾ ਹੈ, ਸੰਮ੍ਰਥ ਗੁਰੂ, ਪਾਪ ਨਾਸ਼ ਕਰਨ ਵਾਲੇ, ਗਰੀਬ ਨਿਵਾਜ, ਅਡੋਲ ਚਿਤ, ਦਯਾਵਾਨ, ਅੰਤਰਯਾਮੀ, ਸਤਿਗੁਰ, ਪਾਰਬ੍ਰਹਮ, ਕ੍ਰਿਪਾਲੂ, ਕ੍ਰਿਪਾ ਨਿਧਾਨ**

ਥਾਪ ਉਥਾਪਨ *ਸਭਿ ਕੇ ਸੰਮ੍ਰਥ,* ਪਾਪ ਕਲਾਪ ਖਾਪਿ, *ਹਰਿਜਾਪ॥* (ਪੰਨਾ ੧੪੩੭); ਜੈ ਜੈ ਗੁਰਦੇਵਾ, ਅਲਖ ਅਭੇਵਾ, *ਸੁਰ ਨਰ ਸੇਵਾ ਦੇਵ ਹਰੇ॥* (ਪੰਨਾ ੧੪੩੮); *ਕਲਿ ਕਲੁਖ ਨਿਕੰਦਨ,* ਜਗ ਗੁਰ ਬੰਦਨ, *ਤਾਰਹੁ ਮੰਦਨ,* ਕਰਿ ਕਰੁਨਾ। (ਪੰਨਾ ੧੪੩੮); ਸਭਿਹਿਨਿ ਕੇ *ਸ੍ਵਾਮੀ, ਅੰਤਰਜਾਮੀ* ਨਿਤਿ ਨਿਸ਼ਕਾਮੀ ਦੁਖ ਦਰਨਾ। (ਪੰਨਾ ੧੪੩੮); ਉਰਿ *ਇੱਛਾਪੂਰਨਿ, ਸ਼ੱਤ੍ਰਨ* ਚੂਰਨਿ, *ਦਾਸਨਿ ਤੂਰਨਿ* ਦੇ ਸਰਨਾ। (ਪੰਨਾ ੧੪੩੮); *ਜੈ ਜੈ ਗੁਰ ਅਮਰੰ,* ਪਤਿ ਸਭਿ ਅਮਰੰ, *ਸਦ ਅਜ ਅਮਰੰ,* ਹਮ ਪਰਨਾ॥ (ਪੰਨਾ ੧੪੩੮); ਹਤਿ ਮੋਹ ਮਿਰਗ ਗੁਰ *ਸ਼ੁਭਤਿ ਸਿੰਘ।* (ਪੰਨਾ ੧੪੩੮); ਹਲਤ ਪਲਤ ਕਰਤੇ *ਸਫਲ ਦਰਸ਼ਨ ਕੋ ਪਾਏ।* (ਪੰਨਾ ੧੪੪੦); ਜਿਨ ਕੇ ਸਮ ਨ *ਗਰੀਬ ਨਿਵਾਜੂ।* ਆਪਿ ਡੁਬਤਿ ਸੋ ਕਰੇ ਜਹਾਜੂ॥ (ਪੰਨਾ ੧੪੬੦); ਹਰਖ ਨ, ਸ਼ੋਕ ਨ, ਰਹੈਂ ਸਮਾਨ। *ਸ੍ਰੀ ਸਤਿਗੁਰ* ਉਰ ਛਿਮਾ ਨਿਧਾਨ। (ਪੰਨਾ ੧੪੭੨); ਸਭਿ ਪਰ *ਦਯਾਦ੍ਰਿਸ਼ਟਿ* ਕੋ ਠਾਨਹਿਂ॥ (ਪੰਨਾ ੧੪੭੨); *ਅੰਤਰਯਾਮੀ* ਗੁਰ ਨੇ ਜਾਨਾ। (ਪੰਨਾ ੧੪੭੨); *ਸਤਿਗੁਰ* ਕੀ ਮਹਿਮਾ ਕੋ ਜਾਨਹਿ। (ਪੰਨਾ ੧੪੭੨); *ਪਾਰਬ੍ਰਹਮ* ਗੁਰ ਅਮਰ ਜਿ ਹੋਈ॥ (ਪੰਨਾ ੧੫੫੧); *ਅਧਿਕ ਕ੍ਰਿਪਾਲ* ਨ ਦੁਖ ਦਿਖ ਸੱਕਈਂ। (ਪੰਨਾ ੧੫੬੪); ਮੈਂ ਮਤਿ ਹੀਨ ਸਕਯੋ ਨਹਿਂ ਜਾਨਿ। ਬਹੁਰ ਬਤਾਵਹੁ *ਕ੍ਰਿਪਾ ਨਿਧਾਨ।* (ਪੰਨਾ ੧੫੬੯); *ਸਤਿਗੁਰ* ਦੀਨਾ ਨਾਥ ਜੀ *ਦਯਾ ਸਿੰਧੁ* ਸਿਰਮੌਰ। ਅਧਿਕ ਪ੍ਰਕਾਸ਼ਤਿ ਜਗ ਭਏ ਸਮ ਨਹਿਂਕੋ ਕਿਤ ਔਰ॥ (ਪੰਨਾ ੧੬੦੦)।

**ਸਾਰ:** ਉਪਰੋਕਤ ਦੇ ਆਧਾਰ ’ਤੇ ਸਾਡੇ ਸਾਹਮਣੇ ਸ੍ਰੀ ਗੁਰੂ ਅਮਰਦਾਸ ਸਾਹਿਬ ਦੇ ਕੁੱਲ ੫੭ ਉੱਚਤਮ ਗੁਣਵਾਚਕ ਵਿਸ਼ੇਸ਼ਣ ਸਾਹਮਣੇ ਆਉਂਦੇ ਹਨ, ਜਿਵੇਂ ਦੀਨ ਦਿਆਲ, ਸਤਿਗੁਰ, ਸਚਾ ਪਾਤਿਸਾਹ, ਸੁਘੜੁ ਸੁਜਾਣੁ, ਦਿਆਲੂ, ਜਗਤ ਦੇ ਕਰਤਾ-ਧਰਤਾ, ਸਤਿਗੁਰੂ, ਨਿਧਰਿਆਂ ਦੀ ਧਿਰ, ਨਿਮਾਣਿਆਂ ਦਾ ਮਾਣ, ਅੰਤਰਜਾਮੀ, ਸੁਜਾਨ, ਅਧਰਮੀਆਂ ਦਾ ਨਾਸ਼ ਕਰਨ ਵਾਲੇ, ਜਮਾਂ ਦਾ ਡਰ ਕੱਟਣ ਵਾਲੇ, ਭਗਤਾਂ ਦੀ ਪੈਜ ਰਖਣ ਵਾਲੇ, ਈਸ਼ਵਰ ਦੇ ਰੰਗ ਵਿਚ ਰੰਗੇ ਹੋਏ, ਸਤਿ ਦਾ ਸਮੁੰਦਰ, ਪਾਰਬ੍ਰਹਮ, ਤਾਰਨਹਾਰ, ਤਮੋਗੁਣ ਅਤੇ ਪਾਪ ਨਾਸ਼ ਕਰਨ ਵਾਲੇ, ਅਗਿਆਨ ਨੂੰ ਦੂਰ ਕਰਨ ਵਾਲੇ, ਵਿਕਾਰਾਂ ਤੋਂ ਅਜ਼ਾਦ ਪਾਰਬ੍ਰਹਮ, ਵਰਣਨ ਤੋਂ ਪਰੇ, ਹੰਕਾਰ ਰਹਿਤ, ਚਕ੍ਰਵਰਤੀ ਆਦਿ। ਇਨ੍ਹਾਂ ਦੇ ਆਧਾਰ ਉੱਤੇ ਆਪ ਜੀ ਦੀ ਮਹਾਨ ਦੈਵੀ ਸ਼ਖ਼ਸੀਅਤ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ■

# ਸ੍ਰੀ ਗੁਰੂ ਅਮਰਦਾਸ ਜੀ ਦੀਆਂ ਵਾਰਾਂ ਦਾ ਵਿਚਾਰ-ਚਿੰਤਨ

*-ਬੀਬੀ ਹਰਪ੍ਰੀਤ ਕੌਰ ਅਬਲੋਵਾਲ**

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲਣ ਉਪਰੰਤ ਆਪਣੇ ਰਹੱਸਵਾਦੀ ਅਨੁਭਵ ਨੂੰ ਬਾਣੀ ਰਾਹੀਂ ਅਭਿਵਿਅਕਤ ਕਰਨਾ ਸ਼ੁਰੂ ਕੀਤਾ। ਆਪ ਦੁਆਰਾ ੧੭ ਰਾਗਾਂ ਵਿਚ ਬਾਣੀ ਰਚੀ ਗਈ। ਆਪ ਦੁਆਰਾ ਰਚਿਤ ਭਿੰਨ-ਭਿੰਨ ਰਾਗਾਂ ਵਿਚ ਰਚਿਤ ਤਿਪਦੇ, ਚਉਪਦੇ, ਪੰਚਪਦੇ, ਅਸਟਪਦੀਆਂ, ਸੋਹਿਲੇ, ਅਤੇ ਸਲੋਕ ਪਉੜੀਆਂ ਤੇ ਵਾਰਾਂ ਛੰਤ, ਕਾਫੀਆਂ, ਪਟੀ, ਅਲਾਹੁਣੀਆਂ, ਵਾਰ ਸਤ (ਸਤਵਾਰਾ), ਅਨੰਦ ਅਤੇ ਚਾਰ ਵਾਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਸ੍ਰੀ ਗੁਰੂ ਅਮਰਦਾਸ ਦੀ ਬਾਣੀ ਆਪਣੇ ਸਮੁੱਚੇ-ਰੂਪ ਵਿਚ ਵੀ ਲੋਕ ਪ੍ਰਿਯ ਕਾਵਿ ਵੰਨਗੀਆਂ ਅਤੇ ਛੰਦਾਂ ਅਨੁਸਾਰ ਰਚੀ ਗਈ ਜਾਪਦੀ ਹੈ। ਸਾਡੀਆਂ ਪ੍ਰਾਚੀਨ ਵਾਰਾਂ ਕੇਵਲ ਪਉੜੀਆਂ ਵਿਚ ਹੀ ਸਨ, ਪਰ ਸਤਿਗੁਰਾਂ ਨੇ ਪਉੜੀਆਂ ਦੇ ਨਾਲ ਸਲੋਕ ਰਲਾ ਕੇ ਵਾਰ ਦੇ ਰੂਪ ਨੂੰ ਵਿਸ਼ੇਸਤਾ ਪ੍ਰਦਾਨ ਕੀਤੀ ਹੈ। ਇਨ੍ਹਾਂ ਵਾਰਾਂ ਬਾਰੇ ਵਿਸਥਾਰ ਸਹਿਤ ਜਾਣਕਾਰੀ ਨਿਮਨ ਲਿਖਤ ਹੈ:-

੧. ਰਾਗੁ ਗੂਜਰੀ ਕੀ ਵਾਰ
੨. ਰਾਗੁ ਸੂਹੀ ਕੀ ਵਾਰ
੩. ਰਾਗੁ ਰਾਮਕਲੀ ਕੀ ਵਾਰ
੪. ਰਾਗੁ ਮਾਰੂ ਕੀ ਵਾਰ

**੧. ਰਾਗੁ ਗੂਜਰੀ ਕੀ ਵਾਰ:** ਇਸ ਵਾਰ ਦੇ ੪੪ ਸਲੋਕ ਤੇ ੨੨ ਪਉੜੀਆਂ ਹਨ। ਇਸ ਵਾਰ ਦੇ ੪੩ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਰਚਿਤ ਹਨ ਜਦ ਕਿ ਚੌਥੀ ਪਉੜੀ ਨਾਲ ਇਕ ਸਲੋਕ ਭਗਤ ਕਬੀਰ ਜੀ ਦੁਆਰਾ ਰਚਿਤ ਹੈ। ਇਸ ਵਾਰ ਨੂੰ 'ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ' ਤੇ ਗਾਉਣ ਦਾ ਆਦੇਸ਼ ਹੈ। ਕਿਉਂਕਿ ਇਹ ਵਾਰ ਉਸ ਸਮੇਂ ਦੀ ਪ੍ਰਚਲਿਤ ਧੁਨੀ ਨਾਲ ਮਿਲਦੀ ਹੈ। ਇਸ ਵਾਰ ਬਾਰੇ ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਇਕ ਪ੍ਰਾਚੀਨ ਰਾਗ ਹੈ ਅਤੇ ਭੈਰਉ ਤੇ ਰਾਮਕਲੀ ਰਾਗਾਂ ਦੇ ਸੁਮੇਲ ਨਾਲ ਬਣਿਆ ਹੈ। ਇਸ ਨੂੰ ਟੋਡੀ ਠਾਟ ਦੀ ਖਾੜਵ ਰਾਗਨੀ ਵੀ ਕਿਹਾ ਜਾਂਦਾ ਹੈ। ਇਸ ਦਾ ਮੂਲ ਸਰੋਤ ਗੁਜਰ ਜਾਤਿ ਦਾ ਲੋਕ-ਸੰਗੀਤ ਮੰਨਿਆ ਜਾਂਦਾ ਹੈ। ਪੰਜਾਬ ਤੇ ਉਸ ਦੇ ਨਿਕਟਵਰਤੀ ਪ੍ਰਦੇਸ਼ਾਂ ਵਿਚ ਗੁਜਰ ਜਾਤਿ ਦਾ ਵਿਸ਼ੇਸ਼ ਰੂਪ ਵਿਚ ਨਿਵਾਸ ਰਿਹਾ ਹੈ। ਇਸ ਲਈ ਇਸ ਰਾਗੁ ਦਾ ਪ੍ਰਚਲਣ ਵੀ ਇਸ ਖੇਤਰ ਵਿਚ ਜ਼ਿਆਦਾ ਹੋਇਆ। ਇਹ ਰਾਗ ਸਾਰੀਆਂ ਰੁੱਤਾਂ ਵਿਚ ਸਵੇਰ ਵੇਲੇ

** ਪੀਐਚ. ਡੀ. (ਖੋਜਾਰਥੀ), ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ: ੯੦੨੩੧੨੫੭੨੫*

ਗਾਇਆ ਜਾਂਦਾ ਹੈ। ਗੰਭੀਰ ਪ੍ਰਕ੍ਰਿਤੀ ਵਾਲਾ ਹੋਣ ਕਾਰਨ ਇਸ ਵਿਚ ਭਗਤੀਮਈ ਵਲਵਲੇ ਵਿਸ਼ੇਸ਼ ਢੁਕਵੇਂ ਢੰਗ ਨਾਲ ਪ੍ਰਗਟਾਏ ਜਾ ਸਕਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਨੂੰ ਪੰਜਵੇਂ ਸਥਾਨ 'ਤੇ ਰੱਖਿਆ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਵਿਚ ਅਧਿਆਤਮਿਕ ਵਾਰਾਂ ਰਚਨ ਦੀ ਪਰੰਪਰਾ ਸ਼ੁਰੂ ਕੀਤੀ ਸੀ। ਉਸ ਪਰੰਪਰਾ ਨੂੰ ਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਅੱਗੇ ਤੋਰਦਿਆਂ ਰਾਗੁ ਗੂਜਰੀ ਕੀ ਵਾਰ ਦੁਆਰਾ ਅਧਿਆਤਮਿਕ ਵਿਸ਼ੇ ਦਾ ਹੀ ਨਿਰੂਪਣ ਕੀਤਾ। ਸਿਕੰਦਰ ਬਿਰਾਹਿਮ ਕੀ ਵਾਰ ਰਚਨ ਵਾਲੇ ਦੁਨਿਆਵੀਂ ਕਵੀ, ਜਿਥੇ ਕਿਸੇ ਦੁਨਿਆਵੀਂ ਰਾਜੇ ਦੀ ਬਹਾਦਰੀ ਦਾ ਜੱਸ ਗਾਉਂਦੇ ਹਨ, ਉੱਥੇ ਗੁਰੂ ਜੀ ਪਰਮਾਤਮਾ ਦੀ ਉਸਤਤਿ ਕਰਦੇ ਹਨ, ਗੁਰਮੁਖ ਦੀ ਸਿਫ਼ਤ ਕਰਦੇ ਹਨ, ਜਾਂ ਫਿਰ ਸ੍ਰਿਸ਼ਟੀ-ਰਚਨਾ ਦਾ ਮਨੋਰਥ ਦਰਸਾਉਂਦੇ ਹਨ, ਮਨੁੱਖੀ ਜੀਵਨ ਦਾ ਪਰਮਾਰਥਕ ਆਦਰਸ਼ ਦ੍ਰਿੜ੍ਹ ਕਰਦੇ ਹਨ। ਇਸੇ ਤਰ੍ਹਾਂ ਪ੍ਰਭੂ ਦੇ ਮਾਰਗ ਤੋਂ ਭਟਕਾਉਣ ਵਾਲੀ ਮਾਇਆ ਦੇ ਛਲਾਵਿਆਂ ਦਾ ਵਰਣਨ ਕਰਦੇ ਹਨ ਅਤੇ ਨਾਲ ਹੀ ਤ੍ਰੈਗੁਣੀ ਮਾਇਆ ਦੇ ਜਾਲ ਵਿਚ ਫਸ ਕੇ ਭਟਕਣ ਤੇ ਭ੍ਰਮਣ ਵਾਲੇ ਮਨਮੁਖਾਂ ਦੀ ਆਲੋਚਨਾ ਕਰਦੇ ਹਨ। ਇਸ ਵਾਰ ਵਿਚ ਕੋਈ ਵੀ ਰਹਾਉ ਵਾਲੀ ਤੁਕ ਨਹੀਂ ਆਈ ਹੈ। ਗੁਰੂ ਦੀ ਉਪਮਾ ਇਸ ਗੱਲ ਵਿਚ ਹੈ ਕਿ ਅਧਿਆਤਮਿਕ ਵਿਸ਼ਿਆਂ ਦਾ ਨਿਰੂਪਣ ਕਰਦੇ ਹੋਏ ਉਹ ਵਾਰ ਕਾਵਿ-ਭੇਦ ਦੀ ਵਿਸ਼ੇਸ਼ਤਾ ਬੀਰ-ਰਸ ਨੂੰ ਉਪਜਾਉਣ ਅਤੇ ਕਾਇਮ ਰੱਖਣ ਵਿਚ ਪੂਰੀ ਤਰ੍ਹਾਂ ਸਫਲ ਹਨ। ਇਸ ਵਾਰ ਨਾਲ ਸੰਬੰਧਿਤ ਕੁਝ ਪਉੜੀਆਂ ਤੇ ਸਲੋਕ ਨਿਮਨ ਲਿਖਿਤ ਹਨ:

## ਗੁਰਮੁਖ ਤੇ ਮਨਮੁਖ ਬਾਰੇ

*ਬਜਰ ਕਪਾਟ ਕਾਇਆ ਗੜ੍ਹ ਭੀਤਰਿ ਕੂੜੁ ਕੁਸਤੁ ਅਭਿਮਾਨੀ॥*
*ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ॥*
*ਉਪਾਇ ਕਿਤੈ ਨ ਲਭਨੀ ਕਰਿ ਭੇਖ ਥਕੇ ਭੇਖਵਾਨੀ॥*
*ਗੁਰ ਸਬਦੀ ਖੋਲਾਈਅਨਿ੍ ਹਰਿ ਨਾਮੁ ਜਪਾਨੀ॥*

*(ਪਉੜੀ- ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੪)*

ਨਾਸ਼ਵਾਨ ਦੇਹ ਅੰਦਰ ਝੂਠ, ਫਰੇਬ ਅਤੇ ਹੰਕਾਰ ਦੇ ਦਰਵਾਜ਼ੇ ਲੱਗੇ ਹੋਏ ਹਨ। ਹੰਕਾਰ ਦੇ ਭਰੇ ਹੋਏ ਆਗਿਆਨੀ ਤੇ ਆਲਾਸੀ ਲੋਕ ਇਹ ਨਹੀਂ ਦੇਖਦੇ। ਉਨ੍ਹਾਂ ਨੂੰ ਕਿਸੇ ਵੀ ਉਪਰਾਲੇ ਨਾਲ ਨਹੀਂ ਲੱਭਿਆ ਜਾ ਸਕਦਾ, ਸਾਰੇ ਤਰੀਕੇ ਅਜਮਾਅ ਕੇ ਦੇਖ ਲਏ ਹਨ। ਇਹ ਸਿਰਫ਼ ਗੁਰ ਦੀ ਮਹਿਮਾ ਗਾਉਣ ਭਾਵ ਨਾਮ ਜਪਣ ਨਾਲ ਹੀ ਹੰਕਾਰ ਅਤੇ ਅਭਿਮਾਨ ਟੁੱਟ ਸਕਦਾ ਤੇ ਉਹ ਪ੍ਰਾਣੀ ਅਕਾਲ-ਪੁਰਖ ਦੇ ਨਾਮ ਨਾਲ ਜੁੜ ਜਾਂਦਾ ਹੈ।

## ਮਾਇਆ ਤੇ ਮੋਹ

*ਮਾਇਆ ਮੋਹੁ ਅਗਿਆਨੁ ਹੈ ਬਿਖਮੁ ਅਤਿ ਭਾਰੀ॥*

*ਪਥਰ ਪਾਪ ਬਹੁ ਲਦਿਆ ਕਿਉ ਤਰੀਐ ਤਾਰੀ॥*
*ਅਨਦਿਨੁ ਭਗਤੀ ਰਤਿਆ ਹਰਿ ਪਾਰਿ ਉਤਾਰੀ॥*
*ਗੁਰ ਸਬਦੀ ਮਨੁ ਨਿਰਮਲਾ ਹਉਮੈ ਛਡਿ ਵਿਕਾਰੀ॥*
*ਹਰਿ ਹਰਿ ਨਾਮੁ ਧਿਆਈਐ ਹਰਿ ਹਰਿ ਨਿਸਤਾਰੀ॥*

*(ਪਉੜੀ- ਸ੍ਰੀ ਗੁਰੂ ਗ੍ਰੰਥ ਸਾਹਿਬ, ੫੦੯)*

ਆਤਮਾ ਅਤੇ ਮੋਹ ਦਾ ਹਨ੍ਹੇਰਾ ਦੂਰ ਕਰਨਾ ਬਹੁਤ ਮੁਸ਼ਕਲ ਹੈ। ਮਨੁੱਖ ਦਾ ਜੀਵਨ ਪਾਪਾਂ, ਹੰਕਾਰ ਅਤੇ ਲੋਭ ਨਾਲ ਭਰਿਆ ਪਿਆ ਹੈ। ਇਸ ਭਵ-ਸਾਗਰ ਨੂੰ ਕਿਸ ਪ੍ਰਕਾਰ ਪਾਰ ਕੀਤਾ ਜਾ ਸਕਦਾ ਹੈ। ਆਤਮਕ ਗਿਆਨ ਪਰਮਾਤਮਾ ਉਸ ਨੂੰ ਹੀ ਦਿੰਦਾ ਹੈ ਜੋ ਰੂਹਾਂ ਉਸ ਵਿਚ ਰੰਗੀਆਂ ਹੁੰਦੀਆਂ ਹਨ। ਜਿਨ੍ਹਾਂ ਨੂੰ ਉਸ ਗੁਰ-ਸ਼ਬਦ ਰੂਪ ਸਮਝ ਆ ਜਾਂਦਾ ਹੈ ਤੇ ਉਹ ਮਨੁੱਖ ਪੰਜੇ ਵਿਕਾਰਾਂ ਤੋਂ ਮੁਕਤ ਹੋ ਜਾਂਦਾ ਹੈ। ਜੋ ਮਨੁੱਖ ਉਸ ਦਾ ਨਾਮ-ਸਿਮਰਨ ਕਰਦਾ ਹੈ, ਪ੍ਰਮੇਸ਼ਵਰ ਉਸ ਮਨੁੱਖ ਦਾ ਪਾਰ ਉਤਾਰਾ ਕਰ ਦਿੰਦਾ ਹੈ।

ਇਸ ਵਾਰ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਉਪਦੇਸ਼ ਦਿੱਤਾ ਹੈ ਕਿ ਨਾਸ਼ਵਾਨ ਸੰਸਾਰ ਅੰਦਰ ਸਿਰਫ ਤੇ ਸਿਰਫ ਅਮਰ ਉਹ ਪਾਰਬ੍ਰਹਮ ਪ੍ਰਮੇਸ਼ਵਰ ਹੈ। ਜਿਸ ਨੇ ਇਸ ਜਗਤ ਦੀ ਰਚਨਾ ਕੀਤੀ ਹੈ ਤੇ ਜਿਸ ਦੀ ਓਟ ਸਦਕਾ ਮਾਨਵ ਦਾ ਕਲਿਆਣ ਹੁੰਦਾ ਹੈ। ਮਾਇਆ ਦਾ ਨਸ਼ਾ ਮਾਨਵ ਵਿਚ ਲੋਭ ਤੇ ਹੰਕਾਰ ਭਰਦਾ ਹੈ ਅਤੇ ਅੰਤ ਵਿਚ ਉਸ ਦਾ ਨਾਸ਼ ਕਰ ਦਿੰਦਾ ਹੈ- *ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥* ਹਉਮੈਂ ਤੇ ਹੰਕਾਰ ਵਿਚ ਫਸਿਆ ਜੀਵ (ਮਨੁੱਖ) ਜੀਵਨ ਦੇ ਸੱਚੇ ਮਾਰਗ ਨੂੰ ਭੁਲ ਕੇ ਕੁਮਾਰਗ ਦੇ ਰਸਤੇ 'ਤੇ ਪੈ ਜਾਂਦਾ ਹੈ। ਪੰਜ ਵਿਕਾਰਾਂ ਵਿਚ ਖੁਭਿਆ ਮਨੁੱਖ ਇਹ ਭੁੱਲ ਜਾਂਦਾ ਹੈ ਕਿ ਉਹ ਪ੍ਰਮੇਸ਼ਵਰ ਉਸ ਦੇ ਹਿਰਦੇ ਵਿਚ ਨਿਵਾਸ ਕਰਦਾ ਹੈ। *ਓਇ ਸਦਾ ਸਦਾ ਜਨ ਜੀਵਤੇ ਜੋ ਹਰਿ ਚਰਣੀ ਚਿਤੁ ਲਾਹਿ॥* ਵਾਲੀ ਅਵਸਥਾ ਨੂੰ ਗੁਰਮੁਖ ਹੀ ਸਮਝ ਸਕਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਮੁਖ, ਭਗਤ ਤੇ ਬ੍ਰਾਹਮਣ ਦੀ ਪਰਿਭਾਸ਼ਾ ਦਸਦਿਆਂ ਕਿਹਾ ਕਿ ਸੱਚੇ ਭਗਤ ਉਹ ਹਨ ਜਿਨ੍ਹਾਂ ਦੇ ਹਿਰਦੇ ਵਿਚ ਹਰ ਵਕਤ ਅਕਾਲ ਪੁਰਖ ਪ੍ਰਤੀ ਪ੍ਰੀਤ ਰਹਿੰਦੀ ਹੈ। ਗੁਰਮੁਖ ਉਹ ਹੈ ਜੋ ਸਤਿ ਤੇ ਸੰਤੋਖ ਦੇ ਅਭਿਆਸ ਦੁਆਰਾ ਹਿਰਦੇ ਵਿੱਚੋਂ ਕਪਟ ਤੇ ਵਿਕਾਰ ਤੋਂ ਮੁਕਤੀ ਪਾ ਲੈਂਦਾ ਹੈ। ਬ੍ਰਾਹਮਣ ਕੋਈ ਜਾਤ ਨਹੀਂ ਹੈ ਸਗੋਂ ਸੱਚਾ ਬ੍ਰਾਹਮਣ ਉਹ ਹੈ ਜੋ ਬ੍ਰਹਮ ਨੂੰ ਪਛਾਣਦਾ ਹੈ।

**੨. ਰਾਗੁ ਸੂਹੀ ਕੀ ਵਾਰ:** ਇਸ ਵਾਰ ਦੇ ੪੭ ਸਲੋਕ ਤੇ ੨੦ ਪਉੜੀਆਂ ਹਨ। ਜਿਨ੍ਹਾਂ ਵਿੱਚੋਂ ਦੋ ਸਲੋਕ ਸ੍ਰੀ ਗੁਰੂ ਨਾਨਕ ਪਾਤਸ਼ਾਹ ਦੇ ਤੇ ਕੁਝ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਨ ਅਤੇ ਬਾਕੀ ਦੇ ਸਲੋਕ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਹਨ। ਰਾਗੁ ਸੂਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੧੫ਵੇਂ ਕ੍ਰਮ ਉਤੇ ਸੰਕਲਿਤ ਹੈ। ਇਹ ਵਾਰ ਪੰਜਾਬੀ ਤੇ ਸਧੁੱਕੜੀ (ਮਿਲੀ-ਜੁਲੀ) ਭਾਸ਼ਾ ਵਿਚ ਹੈ। ਇਸ ਵਾਰ ਵਿਚ ਰਹਾਉ ਦੀ ਕੋਈ ਪੰਕਤੀ ਨਹੀਂ ਆਈ ਹੈ। ਇਸ ਵਾਰ ਵਿਚ ਗੁਰੂ ਜੀ ਨੇ ਤਿੰਨ

ਸਲੋਕਾਂ ਦੁਆਰਾ ਪਰਮਾਤਮਾ ਨੂੰ ਸਦਾ ਯਾਦ ਰੱਖਣ, ਸਦਾ ਥਿਰ ਰਹਿਣ ਵਾਲੇ ਪ੍ਰਭੂ-ਨਾਮ ਨੂੰ ਮਨ ਵਿਚ ਪੱਕੀ ਤਰ੍ਹਾਂ ਵਸਾਉਣ ਅਤੇ ਮਾਇਆ ਭਾਉ ਤੋਂ ਬਚਣ ਦੀ ਪ੍ਰੇਰਨਾ ਦਿੱਤੀ ਹੈ:

*-ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ॥*
*ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੫)*
*-ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ॥*
*ਸਤਿਗੁਰੁ ਅਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ ਦੂਜਾ ਨਾਹੀ ਥਾਉ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੫)*

ਇਸ ਵਾਰ ਵਿਚ ਸੋਹਾਗਣ ਤੇ ਦੋਹਾਗਣ (ਗੁਰਮੁਖ ਅਤੇ ਮਨਮੁਖ) ਦੋਹਾਂ ਮਨੁੱਖਾਂ ਦੀਆਂ ਮਨੋ-ਬਿਰਤੀਆਂ ਬਾਰੇ ਚਰਚਾ ਕੀਤੀ ਗਈ ਹੈ। ਸੂਹਾ-ਰੰਗ ਜਿੱਥੇ ਮਾਇਕ ਪਿਆਰ ਦਾ ਪ੍ਰਤੀਕ ਹੈ, ਉੱਥੇ ਹੀ ਮਜੀਠੀ-ਰੰਗ ਪ੍ਰਭੂ-ਪਿਆਰ ਦਾ। ਸੋਹਾਗਣ (ਗੁਰਮੁਖ) ਪ੍ਰਭੂ ਪਿਆਰ ਦੇ ਮਜੀਠੀ ਰੰਗ ਦਾ ਰੰਗ ਆਪਣੀ ਆਤਮਾ ਤੇ ਚੜ੍ਹਾ ਕੇ ਸਦਾ ਪ੍ਰਭੂ ਪਿਆਰ ਨਿਰਲੇਪ ਹੋ ਕੇ ਹਉਮੈਂ ਤੋਂ ਰਹਿਤ ਸਦਾ ਖਿੜੀ ਰਹਿੰਦੀ ਹੈ। ਦੂਜੇ ਪਾਸੇ ਦੋਹਾਗਣ (ਮਨਮੁਖ) ਸੰਸਾਰਕ ਵਾਸ਼ਨਾਵਾਂ ਵਿਚ ਲਿਪਤ ਸੂਹਾ-ਰੰਗ ਚੜ੍ਹਾ ਕੇ ਹਉਮੈਂ ਵਿਚ ਭਟਕਦੀ ਰਹਿੰਦੀ ਹੈ। ਗੁਰੂ ਦਾ ਆਦਰਸ਼ ਭੁਲੇ-ਭਟਕਿਆਂ ਨੂੰ ਸਿੱਧੇ ਰਾਹ ਪਾਉਣਾ ਭਾਵ ਦੋਹਾਗਣ (ਮਨਮੁਖ) ਨੂੰ ਸੋਹਾਗਣ ਬਣਾਉਣਾ ਹੈ:

*ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ॥*
*ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ॥*
*ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਭਤਾਰੁ॥*
*ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੬)*

ਸ੍ਰੀ ਗੁਰੂ ਅਮਰਦਾਸ ਜੀ ਇਸ ਵਾਰ ਰਾਹੀਂ ਸਮਝਾਉਂਦੇ ਹਨ ਕਿ ਪ੍ਰਭੂ ਦੇ ਪ੍ਰੇਮ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ। ਉਸ ਪਰਮਾਤਮਾ ਨੂੰ ਕਿਸੇ ਹੋਰ ਰਸ ਨਾਲ ਨਹੀਂ ਰਝਾਇਆ ਜਾ ਸਕਦਾ ਜਾਂ ਵੱਸ ਨਹੀਂ ਕੀਤਾ ਜਾ ਸਕਦਾ। ਸੱਚਾ ਪਿਆਰ ਸਰੀਰਾਂ ਦੇ ਮਿਲਾਪ ਨਾਲ ਨਹੀਂ ਸਗੋਂ ਇਕ ਜੋਤਿ ਹੋਣ ਨਾਲ ਹੈ । ਭਾਵ ਬਾਹਰੋਂ ਪ੍ਰਭੂ ਪਿਆਰ ਦਾ ਦਿਖਾਵਾ ਕਰਨ ਦਾ ਕੋਈ ਮੋਲ ਨਹੀਂ ਹੈ ਸਗੋਂ ਅੰਤਰੀਵ ਨਾਲ ਪ੍ਰਭੂ ਨੂੰ ਪਿਆਰ ਕੀਤਾ ਜਾਵੇ।

ਇਸ ਵਾਰ ਵਿਚ ਗੁਰੂ ਜੀ ਨੇ ਉਸ ਸਮੇਂ ਚੱਲ ਰਹੀ ਸਤੀ ਪ੍ਰਥਾ ਦੀ ਰਸਮ ਵਿਰੁੱਧ ਵੀ ਅਵਾਜ਼ ਉਠਾਈ । ਗੁਰੂ ਜੀ ਨੇ ਪਤੀ ਦੀ ਚਿਖਾ ਨਾਲ ਸੜਨ ਵਾਲੀ ਇਸਤਰੀ ਨੂੰ ਸਤੀ ਨਹੀਂ ਮੰਨਿਆ ਸਗੋਂ ਉਸ ਦੇ ਉਲਟ ਪਤੀ ਦੀ ਬਿਹਰਾ ਨੂੰ ਪਲ ਪਲ ਸਹਿਣ ਕਰਨ ਵਾਲੀ ਸੀਲ ਤੇ ਸੰਤੋਖ ਭਰਿਆ ਜੀਵਨ ਨਿਰਬਾਹ ਕਰਨ ਵਾਲੀ

ਇਸਤਰੀ ਨੂੰ ਸਤੀ ਮੰਨਿਆ ਹੈ, ਜਿਵੇਂ:

*ਸਤੀਆ ਏਹਿ ਨਾ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥੧॥*
*ਮ:੩॥ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥*
*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੭)*

ਸੂਹੀ ਰਾਗੁ ਵਿਚ ਰਚੀ ਇਹ ਵਾਰ ਸੋਹਾਗਣ ਦੋਹਾਗਣ ਪ੍ਰਤੀਕਾਂ ਦੁਆਰਾ ਇਕ ਪਾਸੇ ਗੁਰਮੁਖ ਤੇ ਮਨਮੁਖ ਦੀ ਮਨੋ-ਬਿਰਤੀ ਦੀ ਵਿਆਖਿਆ ਕਰਦੀ ਹੈ, ਉੱਥੇ ਪ੍ਰਭੂ ਦੇ ਹੁਕਮ, ਸ੍ਰਿਸ਼ਟੀ ਰਚਨਾ, ਜੀਵਾਂ ਦੀ ਉਤਪਤੀ, ਮੋਹ-ਮਾਇਆ, ਮਨੁੱਖੀ ਜੀਵਨ ਦਾ ਮਨੋਰਥ ਆਦਿ ਬਾਰੇ ਗੁਰਮਤਿ ਦੇ ਸਿਧਾਂਤਾਂ ਰਾਹੀਂ ਮਨੁੱਖੀ ਜੀਵਨ ਵਿਚ ਚਾਨਣਾ ਕਰਵਾਉਂਦੀ ਹੈ।

**੩. ਰਾਗੁ ਰਾਮਕਲੀ ਕੀ ਵਾਰ:** ਇਸ ਵਾਰ ਨੂੰ 'ਜੋਧੇ ਵੀਰੇ ਪੂਰਬਾਣੀ ਕੀ ਧੁਨੀ' 'ਤੇ ਗਾਉਣ ਦਾ ਆਦੇਸ਼ ਹੈ। ਇਸ ਵਾਰ ਦੇ ੫੨ ਸਲੋਕ ਤੇ ੨੧ ਪਉੜੀਆਂ ਹਨ। ਇਸ ਵਿਚ ਤੀਸਰੇ ਪਾਤਸ਼ਾਹ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਭਗਤ ਕਬੀਰ ਜੀ ਦੇ ਸਲੋਕ ਵੀ ਸ਼ਾਮਲ ਹਨ। ਇਸ ਰਾਗੁ ਨੂੰ ਨਾਥ-ਜੋਗੀਆਂ ਨੇ ਵਿਸ਼ੇਸ਼ ਰੂਪ ਵਿਚ ਅਪਣਾਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਾਥਾਂ-ਜੋਗੀਆਂ ਜਾਂ ਸਿੱਧਾਂ ਨਾਲ ਜਿੱਥੇ ਵੀ ਵਿਚਾਰ-ਵਟਾਂਦਰਾ ਕੀਤਾ ਜਾਂ ਉਨ੍ਹਾਂ ਪ੍ਰਤਿ ਆਪਣਾ ਮਤ ਦਰਸਾਇਆ, ਉੱਥੇ ਆਪਣੀ ਬਾਣੀ ਇਸ ਰਾਗ ਵਿਚ ਉਚਾਰੀ। ਇਸ ਨੂੰ ਭੈਰਵ ਠਾਟ ਦੀ ਔੜਣ ਸੰਪੂਰਨ ਰਾਗਨੀ ਮੰਨਿਆ ਹੈ। ਇਸ ਦੇ ਗਾਉਣ ਦਾ ਸਮਾਂ ਸੂਰਜ ਨਿਕਲਣ ਤੋਂ ਲੈ ਕੇ ਪਹਿਰ ਦਿਨ ਚੜ੍ਹੇ ਤਕ ਹੈ। ਇਸ ਦਾ ਰਾਮਕਲੀ ਦਖਣੀ ਨਾਂ ਦਾ ਇਕ ਭੇਦ ਵੀ ਹੈ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਓਅੰਕਾਰ' ਨਾਂ ਦੀ ਬਾਣੀ ਉਚਾਰੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਇਹ ਅਠਾਰ੍ਹਵੇਂ ਨੰਬਰ ਉਤੇ ਦਰਜ ਹੈ। ਰਾਮਕਲੀ ਰਾਗੁ ਬਾਰੇ ਸ੍ਰੀ ਗੁਰੂ ਅਮਰਦਾਸ ਜੀ ਦੀ ਧਾਰਨਾ ਹੈ:

*ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ॥*
*ਗੁਰ ਕੈ ਸਬਦਿ ਕਮਲੁ ਬਿਗਸਿਆ ਤਾ ਸਉਪਿਆ ਭਗਤਿ ਭੰਡਾਰੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੦)*

ਇਸ ਵਾਰ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਪਾਰਬ੍ਰਹਮ ਦੇ ਨਿਰਗੁਣ ਅਤੇ ਸਰਗੁਣ ਸਰੂਪ, ਰੱਬੀ ਹੁਕਮ, ਸ੍ਰਿਸ਼ਟੀ ਰਚਨਾ ਦੇ ਮਨੋਰਥ, ਭਿੰਨ-ਭਿੰਨ ਸੁਭਾਵਾਂ ਦੇ ਜੀਵ-ਜੰਤੂਆਂ, ਵਿਸ਼ੇਸ਼ ਕਰਕੇ ਮਨੁੱਖ ਦੀ ਉਤਪਤੀ, ਅਕਾਲ ਪੁਰਖ ਦੇ ਭਾਣੇ ਵਿਚ ਚੱਲਣ ਵਾਲੇ ਗੁਰਮੁਖ ਅਤੇ ਇਸ ਦੇ ਉਲਟ ਚੱਲਣ ਵਾਲੇ ਮਨਮੁਖ ਬਾਰੇ ਅਨੁਭਵ ਪੇਸ਼ ਕੀਤਾ ਹੈ। ਗੁਰੂ ਜੀ ਨੇ ਇਕ ਪਾਸੇ ਸੱਚ, ਬਿਬੇਕ, ਸੱਚੀ ਭਗਤੀ, ਗੁਰੂ ਦੇ ਭਾਣੇ ਅਨੁਸਾਰ ਚੱਲਣ ਵਾਲੇ ਗੁਰਮੁਖਾਂ ਦੇ ਜੀਵਨ ਮੁਕਤ ਅਵਸਥਾ ਦੀ ਮਹਿਮਾ ਗਾਇਨ

ਕੀਤੀ ਹੈ ਅਤੇ ਦੂਸਰੇ ਪਾਸੇ ਮਾਇਆ ਵਿਚ ਫਸੇ, ਅਗਿਆਨਤਾ ਦੀ ਦਲਦਲ ਵਿਚ ਲੇਪ, ਦਰ ਦਰ ਮੰਗਦੇ ਮਨਮੁਖਾਂ ਦੀ ਅਲੋਚਨਾ ਕੀਤੀ ਹੈ ਅਤੇ ਉਨ੍ਹਾਂ ਨੂੰ ਸੱਚ, ਸੰਜਮ ਤੇ ਸਹਿਜ ਦਾ ਮਾਰਗ ਦਸਿਆ ਹੈ।

**ਸ੍ਰਿਸ਼ਟੀ ਰਚਨਾ ਬਾਰੇ:**

*ਰਾਤਿ ਦਿਨਸੁ ਉਪਾਇਅਨੁ ਸੰਸਾਰ ਕੀ ਵਰਤਣਿ॥*
*ਗੁਰਮਤੀ ਘਟਿ ਚਾਨਣਾ ਆਨੇਰੁ ਬਿਨਾਸਣਿ॥*
*ਹੁਕਮੇ ਹੀ ਸਭ ਸਾਜੀਅਨੁ ਰਵਿਆ ਸਭ ਵਣਿ ਤ੍ਰਿਣਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੪੮)*

ਮਨੁੱਖੀ-ਸਰੀਰ ਬਾਰੇ:

*-ਹਰਿ ਕਾ ਸਭੁ ਸਰੀਰੁ ਹੈ ਹਰਿ ਰਵਿ ਰਹਿਆ ਸਭੁ ਆਪੈ॥*
*ਹਰਿ ਕੀ ਕੀਮਤਿ ਨਾ ਪਵੈ ਕਿਛੁ ਕਹਣੁ ਨ ਜਾਪੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੩)*
*-ਕਾਇਆ ਹੰਸ ਧੁਰਿ ਮੇਲੁ ਕਰਤੈ ਲਿਖਿ ਪਾਇਆ॥*
*ਸਭ ਮਹਿ ਗੁਪਤੁ ਵਰਤਦਾ ਗੁਰਮੁਖਿ ਪ੍ਰਗਟਾਇਆ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੪)*

ਰਾਮਕਲੀ ਵਾਰ ਦੇ ਅਰੰਭ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਮੁਖ ਤੇ ਮਨਮੁਖ ਵਿਚਲਾ ਅੰਤਰ ਨੂੰ ਰੂਪਮਾਨ ਕੀਤਾ ਹੈ। ਗੁਰਮੁਖ ਨਾਮ ਬੀਜਦਾ ਹੈ ਤੇ ਮਨਮੁਖ ਹਉਮੈਂ। ਨਾਮ ਤੋਂ ਸਹਿਜ, ਸੰਤੋਖ ਤੇ ਧੀਰਜ ਉਪਜਦਾ ਹੈ ਤੇ ਹਉਮੈਂ ਤੋਂ ਦੁੱਖ, ਕਲੇਸ਼। ਮਨਮੁਖ ਜੀਵਨ ਦੇ ਅਰੰਭ ਤੋਂ ਅੰਤ ਤਕ ਸੋਗ, ਸੰਤਾਪ ਤੇ ਕਸ਼ਟ ਭੋਗਦਾ ਹੈ ਉਹ ਦਾਤੇ ਨੂੰ ਵਿਸਾਰ ਕੇ ਦਾਤਾਂ ਨਾਲ ਮੋਹ ਪਾ ਲੈਂਦਾ ਹੈ ਤੇ ਗੁਰਮੁਖ ਅਕਾਲ ਪੁਰਖ ਦੇ ਨਾਮ ਵਿਚ ਲੀਨ ਹੋ ਕੇ ਉਸ ਨੂੰ ਪਾ ਲੈਂਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਹੁਕਮ ਹੈ:

*ਸਦਾ ਸਦਾ ਹਰਿ ਧਿਆਈਐ ਸੁਖਦਾਤਾ ਜਾ ਕਾ ਅੰਤੁ ਨ ਪਾਰਾਵਾਰਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੦)*

ਵਾਰ ਦੇ ਅੰਤ ਵਿਚ ਗੁਰੂ ਜੀ ਦਾ ਉਪਦੇਸ਼ ਹੈ ਕਿ ਨਾਮ-ਸਿਮਰਨ ਤੋਂ ਬਿਨਾ ਮਾਨਵ ਦਾ ਜੀਵਨ ਧ੍ਰਿਗ ਤੇ ਨਿੰਦਨੀਯ ਹੈ। ਨਿਰਮਲ ਹਿਰਦੇ ਵਾਲੇ ਜੀਵ ਉਹ ਹਨ ਜੋ ਹਰ ਛਿਨ, ਹਰ ਸੁਆਸ ਅਕਾਲ ਪੁਰਖ ਨੂੰ ਸਿਮਰਦੇ ਹਨ ਤੇ ਉਸ ਦਾ ਗੁਣ-ਗਾਇਨ ਕਰਦੇ ਹਨ।

**੪. ਰਾਗੁ ਮਾਰੂ ਕੀ ਵਾਰ:** ਇਸ ਵਾਰ ਦੇ ੪੭ ਸਲੋਕ ਤੇ ੨੨ ਪਉੜੀਆਂ ਹਨ। ਇਸ ਵਾਰ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ੨੩ ਸਲੋਕ ਰਚੇ ਹਨ ਅਤੇ ਬਾਕੀ ਦੇ ਸਲੋਕ ਤਿੰਨ ਗੁਰੂ ਸਾਹਿਬ ਗੁਰੂ ਨਾਨਕ ਪਾਤਸ਼ਾਹ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ। ਇਹ ਇਕ ਬਹੁਤ ਪੁਰਾਤਨ ਅਤੇ ਪ੍ਰਸਿੱਧ ਰਾਗੁ ਹੈ। ਇਹ ਉੱਤਰੀ ਤੇ ਦੱਖਣੀ ਦੋਹਾਂ ਸੰਗੀਤ ਪੱਧਤੀਆਂ ਵਿਚ ਇਸ ਨੂੰ ਸਵੀਕਾਰ ਕੀਤਾ ਗਿਆ ਹੈ। ਵਿਦਵਾਨਾਂ ਨੇ ਇਸ ਨੂੰ ਖਾੜਵ ਜਾਤਿ ਦਾ ਰਾਗ ਮੰਨਿਆ ਹੈ।

ਇਸ ਰਾਗੁ ਨੂੰ ਦਿਨ ਦੇ ਤੀਸਰੇ ਪਹਿਰ ਬੜੇ ਸਧਾਰਨ ਢੰਗ ਨਾਲ ਗਾਇਆ ਜਾਂਦਾ ਹੈ। ਪੁਰਾਤਨ ਕਾਲ ਤੋਂ ਇਸ ਨੂੰ ਯੁੱਧ ਦੇ ਸੰਬੰਧ ਵਿਚ ਜਾਂ ਵੀਰ-ਰਸੀ ਭਾਵਨਾਵਾਂ ਦੀ ਅਭਿਵਿਅਕਤੀ ਲਈ ਵਰਤਿਆ ਜਾਂਦਾ ਹੈ। ਮ੍ਰਿਤੂ ਅਵਸਰ 'ਤੇ ਵੀ ਇਸ ਦੇ ਗਾਉਣ ਦਾ ਵਿਧਾਨ ਹੈ। ਵੀਰ-ਰਸੀ ਭਾਵਨਾ ਨੂੰ ਪ੍ਰਗਟ ਕਰਨ ਲਈ ਗੁਰਬਾਣੀ ਵਿਚ ਇਸ ਰਾਗੁ ਦੁਆਰਾ ਮਨ ਨਾਲ ਯੁੱਧ ਕਰਨ ਲਈ ਜਗਿਆਸੂ ਨੂੰ ਪ੍ਰੇਰਿਆ ਗਿਆ ਹੈ ਅਤੇ ਬਾਹਰਲੇ ਦਿਖਾਵੇ ਅਤੇ ਪਾਖੰਡਾਂ ਦਾ ਖੰਡਨ ਕੀਤਾ ਗਿਆ ਹੈ। ਇਸ ਰਾਗੁ ਦੇ ਹੋਰ ਭੇਦ ਹਨ-ਮਾਰੂ ਕਾਫ਼ੀ, ਮਾਰੂ ਦੱਖਣੀ ਆਦਿ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਨੰਬਰ (੨੧) ਇੱਕੀਵਾਂ ਹੈ।

ਮਾਰੂ ਕੀ ਵਾਰ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਨਾਮ ਸਿਮਰਨ ਦੁਆਰਾ ਪ੍ਰਾਪਤ ਹੋਣ ਵਾਲੇ ਆਤਮਕ ਗਿਆਨ ਅਤੇ ਪ੍ਰਭੂ ਨਾਮ ਦਾ ਗੁਣਗਾਣ ਕੀਤਾ ਹੈ। ਜਿਹੜੇ ਮਨੁੱਖ ਨਾਮ-ਸਿਮਰਨ ਤੋਂ ਟੁੱਟ ਕੇ ਮਾਇਆ ਵੱਲ ਲਿਪਤ ਹੋ ਜਾਂਦੇ ਹਨ ਗੁਰੂ ਜੀ ਉਨ੍ਹਾਂ ਨੂੰ ਸਾਵਧਾਨ ਕਰਦੇ ਹੋਏ ਕਹਿੰਦੇ ਹਨ ਕਿ ਸਰੀਰ ਵਾਂਗ ਇਹ ਮਾਇਆ ਵੀ ਨਾਸ਼ਵਾਨ ਹੈ। ਜਿਹੜੇ ਮਨੁੱਖ ਸੱਚ ਨੂੰ ਨਾਕਾਰ ਕੇ ਸੰਸਾਰਕ ਪਦਾਰਥਾਂ ਵਿਚ ਲਿਪਤ ਹੁੰਦੇ ਹਨ ਉਹ ਆਪ ਵੀ ਦੁਖ ਭੋਗਦੇ ਹਨ ਤੇ ਸੰਸਾਰ ਨੂੰ ਵੀ ਦੁਖੀ ਕਰਦੇ ਹਨ। ਇਸ ਵਾਰ ਵਿਚ ਗੁਰੂ ਜੀ ਯੋਧਾ ਵੀ ਉਸ ਨੂੰ ਮੰਨਦੇ ਹਨ ਜੋ ਆਪਣੇ ਮਨ ਨਾਲ ਲੜਦਾ ਹੋਇਆ ਅਹੰਕਾਰ ਨੂੰ ਮਾਰਦਾ ਹੈ ਤੇ ਉਨ੍ਹਾਂ ਯੋਧਿਆਂ (ਗੁਰਮੁਖਾਂ) ਦੇ ਨੇੜੇ ਧਰਮ-ਰਾਜ ਦੇ ਜਮਦੂਤ ਵੀ ਨਹੀਂ ਆਉਂਦੇ। ਮਨਮੁਖਾਂ ਨੂੰ ਜਮਦੂਤਾਂ ਦੇ ਜਮਦੰਡ ਸਹਿਣੇ ਪੈਂਦੇ ਹਨ। ਨਿਮਨ-ਲਿਖਤ ਤੁਕਾਂ ਦੁਆਰਾ ਡੂੰਘੇ ਅਧਿਆਤਮਿਕ ਵਿਚਾਰ ਪ੍ਰਗਟ ਕੀਤੇ ਗਏ ਹਨ:

*ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੮੯)*

ਸੂਰਮੇ ਉਹ ਨਹੀਂ ਹੁੰਦੇ ਹਨ ਜੋ ਇਹ ਗਰੂਰ ਨਾਲ ਹੀ ਮਰ ਜਾਂਦੇ ਹਨ ਕਿ ਉਹ ਸੂਰਮੇ ਹਨ ਤੇ ਕਸ਼ਟ ਸਹਾਰਦੇ ਹਨ।

*ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥*
*ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥*
*ਏਹਿ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ॥*
*ਕੀਤਾ ਕਿਆ ਸਾਲਾਹੀਐ ਜਿਸੁ ਜਾਦੇ ਬਿਲਮ ਨ ਹੋਈ॥*
*ਨਿਹਚਲੁ ਸਚਾ ਏਕੁ ਹੈ ਗੁਰਮੁਖਿ ਬੂਝੈ ਸੁ ਨਿਹਚਲੁ ਹੋਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੮੮)*

ਤਖਤ 'ਤੇ ਉਹ ਹੀ ਰਾਜਾ ਬੈਠਦਾ ਹੈ ਜੋ ਉਸ ਦੇ ਯੋਗ ਹੁੰਦਾ ਹੈ। ਜੋ ਆਪਣੇ ਸੱਚੇ ਸਾਹਿਬ ਭਾਵ ਪਰਮਾਤਮਾ ਨੂੰ ਅਨੁਭਵ ਕਰਦਾ ਹੈ ਉਹ ਹੀ ਗੁਰਮੁਖ ਹੈ। ਉਨ੍ਹਾਂ ਨੂੰ ਧਰਤੀ ਦੇ ਰਾਜੇ ਨਹੀਂ ਕਿਹਾ ਜਾ ਸਕਦਾ ਜੋ ਦੂਜਿਆਂ ਦੇ ਲਈ ਹਰ ਕਸ਼ਟ ਦੂਰ

ਕਰਨ ਲਈ ਇਕ ਛਿਨ ਲਾਉਂਦੇ ਭਾਵ ਜਿਹੜੇ ਗੁਰਮੁਖ ਹੁੰਦੇ ਹਨ ਉਹ ਦੂਜਿਆਂ ਦੀ ਮਦਦ ਲਈ ਹਰ ਵਕਤ ਤਿਆਰ ਰਹਿੰਦੇ ਹਨ ਬਿਨਾਂ ਕਿਸੇ ਭੇਦ-ਭਾਵ ਤੋਂ। ਗੁਰਮੁਖ ਹੀ ਇਸ ਰਸਤੇ ਨੂੰ ਪਾਰ ਕਰ ਸਕਦਾ ਹੈ ਜੋ ਜਾਣਦਾ ਹੈ ਕਿ ਉਹ ਜੁਗਾਂ ਜੁਗਾਂ ਤੋਂ ਨਿਰਵੈਰੁ, ਅਕਾਲ ਮੂਰਤਿ ਤੇ ਅਜੂਨੀ ਰਹਿਤ ਹੈ। ਉਹ ਪਰਮਾਤਮਾ ਸਦਾ ਸਥਿਰ ਹੈ।

ਇਸ ਵਾਰ ਦੇ ਅਰੰਭ ਵਿਚ ਤੀਸਰੇ ਪਾਤਸ਼ਾਹ ਨੇ ਸਤਿ-ਬਚਨ ਤੇ ਸਤਿ-ਸੰਗਤਿ ਦੀ ਮਹਿਮਾ ਦਾ ਗਾਇਨ ਕੀਤਾ ਹੈ। ਸਿੱਖ ਨਾਮ-ਸਿਮਰਨ ਤੇ ਸਾਧ-ਸੰਗਤਿ ਨਾਲ ਇਕ ਅਜਿਹੇ ਅਧਿਆਤਮਿਕ ਗਿਆਨ ਨਾਲ ਪਰਿਚਿਤ ਹੁੰਦਾ ਹੈ। ਜੋ ਉਸ ਦੇ ਹਿਰਦੇ ਦੇ ਸਾਰੇ ਸ਼ੰਕੇ, ਵਹਿਮ-ਭਰਮ, ਲੋਭ, ਮੋਹ, ਅਹੰਕਾਰ ਆਦਿ ਦਾ ਵਿਨਾਸ਼ ਕਰ ਦਿੰਦਾ ਹੈ ਅਤੇ ਉੱਤਮ ਬੁੱਧੀ, ਸੱਚ, ਸੰਜਮ ਦਾ ਵਿਕਾਸ ਕਰਦਾ ਹੈ। ਗੁਰਮੁਖ ਲੋਕ ਸਤਿ ਸੰਗਤਿ ਵਿਚ ਰਹਿਦੇ ਨਿਰਸੰਦੇਹ ਰਾਜ ਭੋਗਦੇ ਹਨ ਤੇ ਮਨਮੁਖ ਮਾਇਆ ਦੇ ਮੋਹ ਵਿਚ ਲਿਪਤ ਹੋ ਕੇ ਇਹ ਵੀ ਭੁਲ ਜਾਂਦਾ ਹੈ ਕਿ ਉਹ ਆਪ ਵੀ ਤੇ ਉਸ ਦੁਆਰਾ ਇਕੱਤਰ ਕੀਤਾ ਧਨ-ਪਦਾਰਥ ਸਭ ਨਾਸ਼ਵਾਨ ਹੈ ਉਨ੍ਹਾਂ ਦੀ ਹਾਲਤ *'ਕਾਪੜ ਜਿਵੈ ਪਛੋੜੀਐ ਘੜੀ ਮੁਹਤ ਘੜੀਆਲੁ॥ ਨਾਨਕ ਸਚੇ ਨਾਮ ਬਿਨੁ ਸਿਰਹੁ ਨ ਚੁਕੈ ਜੰਜਾਲੁ'॥* ਗੁਰੂ ਜੀ ਨੇ ਇਸ ਜੰਜਾਲ ਤੋਂ ਮੁਕਤੀ ਪਾਉਣ ਦਾ ਇੱਕੋ ਇਕ ਮਾਰਗ ਸਤਿ-ਸੰਗਤਿ ਵਿਚ ਜਾ ਕੇ ਨਾਮ-ਸਿਮਰਨ ਕਰਨਾ ਤੇ ਗੁਰਮੁਖ ਦਾ ਸਾਥ ਕਰਨਾ। ਸਤਿਗੁਰ ਫਰਮਾਉਂਦੇ ਹਨ:

*ਜਿਨੀ ਅੰਦਰੁ ਭਾਲਿਆ ਗੁਰ ਸਬਦਿ ਸੁਹਾਵੈ॥*
*ਜੋ ਇਛਨਿ ਸੋ ਪਾਇਦੇ ਹਰਿ ਨਾਮੁ ਧਿਆਵੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੯੧)*

## ਸਹਾਇਕ ਸੂਚੀ


੧. *ਸ਼ਬਦਾਰਥ* ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਚਾਰ ਭਾਗ), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੧੯੭੨.

੨. ਡਾ. ਰਤਨ ਸਿੰਘ ਜੱਗੀ, *ਖੋਜ ਪਤ੍ਰਿਕਾ* (ਗੁਰੂ ਅਮਰਦਾਸ ਵਿਸ਼ੇਸ਼ ਅੰਕ), ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਸੰਤਬਰ ੧੯੭੯.

੩. ਡਾ. ਬਲਬੀਰ ਸਿੰਘ ਦਿਲ, *ਤੀਜੀ ਪਾਤਿਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ (ਦੈਵੀ ਜੀਵਨ-ਦੈਵੀ ਸੰਦੇਸ਼),* ਸ੍ਰੀ ਗੁਰੂ ਅਮਰਦਾਸ ਫ਼ਾਊਂਡੇਸ਼ਨ, ਫਿਰੋਜ਼ਪੁਰ, ੧੯੯੭.

੪. ਡਾ, ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਵਿਸ਼ਵਕੋਸ਼* (ਭਾਗ ਦੂਜਾ), ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੨.

੫. ਡਾ. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵਕੋਸ਼* (ਭਾਗ ਦੂਜਾ), ਗੁਰ ਰਤਨ ਪਬਲਿਸ਼ਰਜ਼, ਪਟਿਆਲਾ, ੨੦੦੫.

੬. ਡਾ. ਬਲਬੀਰ ਸਿੰਘ ਦਿਲ, *ਅਮਰ ਕਵੀ ਗੁਰੂ ਅਮਰਦਾਸ,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੭੫.

੭. ਡਾ. ਤਾਰਨ ਸਿੰਘ, *ਗੁਰੂ ਅਮਰਦਾਸ: ਜੀਵਨ, ਰਚਨਾ ਤੇ ਸਿੱਖਿਆ,* ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੦.

੮. ਪ੍ਰਿਤਪਾਲ ਸਿੰਘ, *ਅਨੰਦੁ ਵਿਵੇਚਨ,* ਮੋਹਿਤ ਇੰਟਰਪ੍ਰਾਇਜ਼ਿਜ਼, ਪਟਿਆਲਾ, ੨੦੨੨

# ਸ੍ਰੀ ਗੁਰੂ ਰਾਮਦਾਸ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਡਾ. ਜਸਬੀਰ ਸਿੰਘ ਸਰਨਾ**

ਲਾਹੌਰ ਪੁਰਾਣੇ ਪੰਜਾਬ ਦਾ ਇਕ ਪ੍ਰਮੁੱਖ ਸ਼ਹਿਰ ਹੈ। ਅੱਜਕਲ੍ਹ ਇਹ ਪਾਕਿਸਤਾਨ ਦੇ ਪੱਛਮੀ ਪੰਜਾਬ ਦੀ ਸੂਬਾਈ ਰਾਜਧਾਨੀ ਹੈ। ਇਹ ਸ਼ਹਿਰ ਦਰਿਆ ਰਾਵੀ ਦੇ ਖੱਬੇ ਕਿਨਾਰੇ ਸਥਿਤ ਹੈ। ਸਿੱਖ ਇਤਿਹਾਸ ਦਾ ਸੰਬੰਧ ਬਹੁਤਾ ਲਾਹੌਰ ਨਾਲ ਵੀ ਜੁੜਿਆ ਹੋਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਬੇਅੰਤ ਸਿੱਖਾਂ ਦਾ ਸੰਬੰਧ ਲਾਹੌਰ ਨਾਲ ਜੁੜਿਆ ਹੋਇਆ ਹੈ। ਲਾਹੌਰ ਵਿਚ ਸਿੱਖ ਗੁਰੂ ਸਾਹਿਬਾਨ ਅਤੇ ਬੇਅੰਤ ਸਿੱਖ ਸ਼ਹੀਦਾਂ ਦੇ ਪਵਿੱਤਰ ਅਸਥਾਨ ਮੌਜੂਦ ਹਨ। ਇਨ੍ਹਾਂ ਵਿੱਚੋਂ ਇੱਥੇ ਅਸੀਂ ਸ੍ਰੀ ਗੁਰੂ ਰਾਮਦਾਸ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨਾਂ ਬਾਰੇ ਜਾਣਕਾਰੀ ਦੇਣ ਦਾ ਯਤਨ ਕੀਤਾ ਹੈ:-

## ਗੁਰਦੁਆਰਾ ਜਨਮ ਅਸਥਾਨ ਸ੍ਰੀ ਗੁਰੂ ਰਾਮਦਾਸ ਜੀ, ਲਾਹੌਰ

ਇਹ ਅਸਥਾਨ ਲਾਹੌਰ ਦੇ ਬਾਜ਼ਾਰ ਚੂਨਾ (ਚੂਨੀ) ਮੰਡੀ ਵਿਚ ਹੈ, ਜਿੱਥੇ ਸ੍ਰੀ ਗੁਰੂ ਰਾਮਦਾਸ ਜੀ ਦਾ ਪ੍ਰਕਾਸ਼ ੨੪ ਸਤੰਬਰ, ੧੫੩੪ ਈ. ਨੂੰ ਹੋਇਆ ਸੀ। ਗੁਰੂ ਸਾਹਿਬ ਨੇ ਆਪਣੇ ਬਚਪਨ ਦੇ ੭ ਸਾਲ ਇੱਥੇ ਹੀ ਗੁਜ਼ਾਰੇ ਸਨ। ਗੁਰੂ ਸਾਹਿਬ ਦਾ ਜੱਦੀ ਮਕਾਨ ਛੋਟਾ ਹੀ ਸੀ। ਮਹਾਰਾਜਾ ਰਣਜੀਤ ਸਿੰਘ ਦੀ ਮਹਾਰਾਣੀ 'ਨਕੀਈਨ' ਨੇ ਆਪਣੇ ਪੁੱਤਰ ਸਰਦਾਰ ਖੜਕ ਸਿੰਘ ਦੇ ਜਨਮ ਦੀ ਖੁਸ਼ੀ ਵਿਚ ਗੁਰਦੁਆਰਾ ਸਾਹਿਬ ਦੀ ਨਵੀਂ ਵਿਸ਼ਾਲ ਇਮਾਰਤ ਉਸਾਰੀ ਸੀ। ਇਸ ਇਮਾਰਤ ਦਾ ਨਕਸ਼ਾ ਅਤੇ ਨਿਰਮਾਣਕਾਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨਾਲ ਥੋੜ੍ਹੀ ਬਹੁਤ ਮਿਲਦੀ ਹੈ। ਪੱਛਮੀ ਸਿਰੇ ਵੱਲ ਖੁੱਲ੍ਹਾ ਵਿਹੜਾ ਹੈ। ਨਿਸ਼ਾਨ ਸਾਹਿਬ ਦੱਖਣ-ਪੱਛਮੀ ਸਿਰੇ ਵੱਲ ਝੁੱਲ ਰਿਹਾ ਹੈ। ਗੁਰਦੁਆਰੇ ਦੇ ਪ੍ਰਮੁੱਖ ਦਰਵਾਜ਼ੇ ਉੱਪਰ ਸੰਗਮਰਮਰ ਵਿਚ 'ਜਨਮ ਅਸਥਾਨ ਸ੍ਰੀ ਗੁਰੂ ਰਾਮਦਾਸ ਜੀ' ਲਿਖਿਆ ਹੋਇਆ ਹੈ। ਇਹੋ ਜਿਹੀ ਇਬਾਰਤ ਵਾਲਾ ਇਕ ਹੋਰ ਲੱਕੜੀ ਦਾ ਬੋਰਡ ਉੱਪਰ 'ਲਾਲ ਅਤੇ ਨੀਲੇ ਰੰਗ' ਦਾ ਵਿਖਾਈ ਦਿੰਦਾ ਹੈ। ਪ੍ਰਮੁੱਖ ਦੀਵਾਰ ਦੇ ਬਾਹਰਵਾਰ ਵੀ ਅਨੇਕਾਂ ਸਿੱਲਾਂ 'ਤੇ 'ਗੁਰਬਾਣੀ' ਅਤੇ ਸੇਵਾ ਕਰਾਉਣ ਵਾਲਿਆਂ ਦੇ ਨਾਂ ਲਿਖੇ ਹਨ।

੧੯੨੭ ਤੋਂ ੧੯੪੭ ਈ. ਤਕ ਸਮੁੱਚਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਸੀ। ਇਸ ਅਸਥਾਨ ਦੇ ਨਾਂ ਨਾਲ ਅੱਠ ਦੁਕਾਨਾਂ ਹਨ। ਹੁਣ ਪ੍ਰਬੰਧ

**Sant Niwas, R-11, Swarn Colony, Gole Gujral, Jammu Tawi-180002; M: 099065-66604*

ਮਹਿਕਮਾ ਔਕਾਫ਼ ਕੋਲ ਹੈ।

## ਗੁਰਦੁਆਰਾ ਦੀਵਾਨ ਖਾਨਾ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਧਰਮਸ਼ਾਲਾ ਸ੍ਰੀ ਗੁਰੂ ਰਾਮਦਾਸ ਜੀ

ਇਹ ਪਵਿੱਤਰ ਅਸਥਾਨ ਵੀ ਲਾਹੌਰ ਦੇ ਬਾਜ਼ਾਰ ਚੂਨਾ ਮੰਡੀ ਵਿਚ ਸਥਿਤ ਹੈ। ਗੁਰੂ ਰਾਮਦਾਸ ਸਾਹਿਬ ਦੇ ਵੱਡੇ-ਵਡੇਰੇ ਲਾਹੌਰ ਦੇ ਰਹਿਣ ਵਾਲੇ ਸਨ। ਗੁਰੂ ਸਾਹਿਬ ਨੇ ਆਪਣੇ ਭਰਾ ਦੇ ਪੁੱਤਰ ਦੇ ਵਿਆਹ 'ਤੇ (ਗੁਰੂ) ਅਰਜਨ ਸਾਹਿਬ ਨੂੰ ਭੇਜਿਆ ਅਤੇ ਬਚਨ ਕੀਤਾ-

"ਜਦੋਂ ਤਕ ਬੁਲਾਂਵਾਂ ਨਾ, ਆਉਣਾ ਨਹੀਂ"।

ਕਾਫ਼ੀ ਸਮਾਂ ਬੀਤ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਿਤਾ ਵੱਲ ਤਿੰਨ ਚਿੱਠੀਆਂ ਲਿਖੀਆਂ। ਦੋ ਚਿੱਠੀਆਂ ਬਾਬਾ ਪ੍ਰਿਥੀ ਚੰਦ ਦੇ ਹੱਥ ਆਉਣ ਕਾਰਨ ਨਾ ਪੁੱਜ ਸਕੀਆਂ ਅਤੇ ਤੀਜੀ ਚਿੱਠੀ ਜਦੋਂ ਪੁੱਜੀ ਉਸ ਵਿਚ ਪਹਿਲੀਆਂ ਦੋ ਚਿੱਠੀਆਂ ਦਾ ਜ਼ਿਕਰ ਸੀ। ਅਹਾਤੇ ਅੰਦਰ ਦੀਵਾਨਖਾਨਾ ਸ੍ਰੀ ਗੁਰੂ ਅਰਜਨ ਸਾਹਿਬ ਵੀ ਹੈ। ਇਸ ਅਸਥਾਨ ਨੂੰ ਧਰਮਸ਼ਾਲਾ ਸ੍ਰੀ ਗੁਰੂ ਰਾਮਦਾਸ ਸਾਹਿਬ ਵੀ ਆਖਿਆ ਜਾਂਦਾ ਹੈ। ਮਹਾਰਾਜਾ ਰਣਜੀਤ ਸਿੰਘ ਨੇ ਇਕ ਵਿਸ਼ਾਲ ਇਮਾਰਤ ਬਣਾਈ, ਜੋ ਲਾਹੌਰ ਕਾਰਪੋਰੇਸ਼ਨ ਦੇ ਰਿਕਾਰਡ ਨੰ: ਐਨ-੨੧੪੩ ਅਧੀਨ ਦਰਜ ਹੈ। ੧੯੨੭ ਤੋਂ ੧੯੪੭ ਈ. ਤਕ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਰਿਹਾ। ੧੯੪੭ ਈ. ਤੋਂ ਬਾਅਦ ਪ੍ਰਬੰਧ ਮਹਿਕਮਾ ਔਕਾਫ਼ ਪਾਸ ਹੈ। ਔਕਾਫ਼ ਮਹਿਕਮੇ ਨੇ ਇਸ ਪਵਿੱਤਰ ਅਸਥਾਨ ਅੰਦਰ ਲੋਕਾਂ ਨੂੰ ਵਸਾਇਆ ਹੋਇਆ ਹੈ। ਦਰਸ਼ਨ-ਦੀਦਾਰੇ ਵੀ ਸੰਗਤ ਨਹੀਂ ਕਰ ਸਕਦੀ। ਗੁਰਦੁਆਰੇ ਦੇ ਨਾਂ 'ਤੇ ਚਾਰ ਦੁਕਾਨਾਂ ਅਤੇ ੧੮ ਏਕੜ ਜ਼ਮੀਨ ਪਿੰਡ ਰਾਣਾ ਭੱਟੀ, ਸ਼ਾਹਦਰਾ ਵਿਚ ਹੈ।

## ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ

ਸ੍ਰੀ ਅੰਮ੍ਰਿਤਸਰ ਸਿੱਖਾਂ ਦਾ ਪਵਿੱਤਰ ਸ਼ਹਿਰ ਹੈ। ਇਸ ਸ਼ਹਿਰ ਦੀ ਸੰਗ-ਏ-ਬੁਨਿਆਦ ਸ੍ਰੀ ਗੁਰੂ ਰਾਮਦਾਸ ਜੀ ਨੇ ੧੫੭੭ ਈ. ਵਿਚ ਰੱਖੀ ਜਦੋਂ ਗੁਰੂ ਸਾਹਿਬ ਨੇ ਪਵਿੱਤਰ ਸਰੋਵਰ ਅੰਮ੍ਰਿਤਸਰ ਦੀ ਸ਼ੁਰੂਆਤ ਕੀਤੀ। ਇਕ ਸੋਮੇ ਅਨੁਸਾਰ ਇਹ ਜ਼ਮੀਨ ਨੇੜਲੇ ਪਿੰਡ ਤੁੰਗ, ਗਿਲਵਾਲੀ, ਸੁਲਤਾਨਵਿੰਡ ਦੇ ਵਸਨੀਕਾਂ ਪਾਸੋਂ ਸ੍ਰੀ ਗੁਰੂ ਅਮਰਦਾਸ ਸਾਹਿਬ ਨੇ ਖਰੀਦੀ ਸੀ। ਇਸ ਸਰੋਵਰ ਦੇ ਆਸ-ਪਾਸ ਰਹਿਣ ਵਾਲੀ ਆਬਾਦੀ ਨੂੰ ਪਹਿਲਾਂ ਰਾਮਦਾਸਪੁਰ ਜਾਂ ਚੱਕ ਰਾਮਦਾਸ ਜਾਂ ਚੱਕ ਗੁਰੂ ਆਖਿਆ ਜਾਂਦਾ ਸੀ।

ਸ੍ਰੀ ਗੁਰੂ ਰਾਮਦਾਸ ਜੀ ਨੇ ਵੱਖ-ਵੱਖ ਕਾਰ-ਵਿਹਾਰੀ, ਤਜਾਰਤੀ ਲੋਕਾਂ ਨੂੰ ਹੱਲਾ-ਸ਼ੇਰੀ ਦੇ ਕੇ ਇੱਥੇ ਵਸਾਇਆ। ਇਸ ਦਾ ਵਿਸਥਾਰ ਉਨ੍ਹਾਂ ਦੇ ਸਪੁੱਤਰ ਸ੍ਰੀ ਗੁਰੂ ਅਰਜਨ ਸਾਹਿਬ ਨੇ ਕੀਤਾ ਜਿਨ੍ਹਾਂ ਕੇਵਲ ਸਰੋਵਰ ਹੀ ਮੁਕੰਮਲ ਨਹੀਂ ਕੀਤਾ ਸਗੋਂ

ਸਰੋਵਰ ਦੇ ਵਿਚਕਾਰ ਪਵਿੱਤਰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਬਣਾਇਆ। ਇਸ ਤੋਂ ਇਲਾਵਾ ਦੋ ਹੋਰ ਸਰੋਵਰ ਸ੍ਰੀ ਸੰਤੋਖਸਰ ਅਤੇ ਸ੍ਰੀ ਰਾਮਸਰ ਬਣਾਏ। ਸ੍ਰੀ ਰਾਮਸਰ ਦੇ ਕੰਢੇ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ) ਦੀ ਸੰਪਾਦਨਾ ਕੀਤੀ। ੧੬੦੪ ਈ. ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਚ ਕਰ ਕੇ ਸਰੋਵਰ ਅਤੇ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸਿੱਖਾਂ ਲਈ ਕੇਂਦਰੀ ਦੀਦਾਰ ਅਸਥਾਨ ਦਾ ਮੁੱਖ ਕਾਰਨ ਬਣੇ। ਯਾਤਰੂ ਨੇੜ੍ਹੇ-ਦੂਰੋਂ ਵਹੀਰਾਂ ਘੱਤ ਕੇ ਆਉਣ ਲੱਗੇ ਅਤੇ ਇੰਝ ਸਮੇਂ ਦੇ ਗੁਜ਼ਰਨ ਨਾਲ ਇਹ ਨਗਰ 'ਸ੍ਰੀ ਅੰਮ੍ਰਿਤਸਰ' ਦੇ ਨਾਂ ਨਾਲ ਪ੍ਰਸਿੱਧ ਹੋ ਗਿਆ।

**ਸ੍ਰੀ ਗੋਇੰਦਵਾਲ ਸਾਹਿਬ ਵਿਚ ਅਸਥਾਨ**

ਗੋਇੰਦਵਾਲ ਸਾਹਿਬ, ਦਰਿਆ ਬਿਆਸ ਦੇ ਕਿਨਾਰੇ ਵੱਸਿਆ ਹੋਇਆ, ਇਕ ਕਸਬਾ ਹੈ। ਇਹ ਖਡੂਰ ਸਾਹਿਬ ਦੇ ਨੇੜ੍ਹੇ ਹੈ। ਤਰਨਤਾਰਨ ਸਾਹਿਬ ਤੋਂ ਲਗਪਗ ੨੫ ਕਿਲੋਮੀਟਰ ਅਤੇ ਸ੍ਰੀ ਅੰਮ੍ਰਿਤਸਰ ਤੋਂ ੪੫ ਕਿਲੋਮੀਟਰ ਦੂਰ ਇਸ ਲਗਰ ਦੀ ਦੂਰੀ ਹੈ। ਇਹ ਨਗਰ ਸ੍ਰੀ ਗੁਰੂ ਅਮਰਦਾਸ ਜੀ ਨੇ ੧੫੪੬ ਵਿਚ ਵਸਾਇਆ ਸੀ (ਇਕ ਹੋਰ ਸੋਮੇ ਮੁਤਾਬਿਕ ਗੋਇੰਦਾ ਮਰਵਾਹੇ ਖੱਤਰੀ ਦੀ ਸਹਾਇਤਾ ਨਾਲ ਵਸਾਇਆ ਨਗਰ। ਗੋਇੰਦੇ ਨੇ ਇਹ ਜ਼ਮੀਨ ਸ੍ਰੀ ਗੁਰੂ ਅਮਰਦਾਸ ਸਾਹਿਬ ਨੂੰ ਦਿੱਤੀ ਸੀ)। ਇਹ ਉਹ ਥਾਂ ਸੀ, ਜਿੱਥੇ ਪ੍ਰਮੁੱਖ ਪੁਰਾਤਨ ਮਾਰਗ (ਪੂਰਬ-ਪੱਛਮ) ਦਰਿਆ ਬਿਆਸ ਉੱਪਰੋਂ ਜਾਂਦਾ ਸੀ। ਜਦੋਂ ਅਫ਼ਗਾਨ ਬਾਦਸ਼ਾਹ ਸ਼ੇਰ ਸ਼ਾਹ ਸੂਰੀ ਨੇ ਇਸ ਪ੍ਰਮੁੱਖ ਮਾਰਗ ਨੂੰ ਦੁਬਾਰਾ ਬਣਾਇਆ ਤਾਂ ਗੋਇੰਦਵਾਲ ਸਾਹਿਬ ਅਹਿਮੀਅਤ ਦਾ ਕੇਂਦਰ ਬਣਿਆ।

**ਗੁਰਿਆਈ ਅਸਥਾਨ ਸ੍ਰੀ ਗੁਰੂ ਰਾਮਦਾਸ ਜੀ**

ਇਹ ਉਹ ਥਾਂ ਹੈ, ਜਿੱਥੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਮਿਲੀ ਸੀ। ਇੱਥੇ ਸੁਨਹਿਰੀ ਤਸਵੀਰ ਵਿਚ ਗੁਰਿਆਈ ਦੇ ਸਮੇਂ ਝਲਕ ਨੂੰ ਦਿਖਾਇਆ ਗਿਆ ਹੈ। ਇਹ ਤਸਵੀਰ ੧੯੨੦ ਈ. ਵਿਚ ਕਿਸੇ ਨੇ ਲਗਾਈ ਸੀ। ਇਸ ਤਸਵੀਰ ਵਿਚ ਭਾਈ ਗੁਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਬਾਬਾ ਬੁੱਢਾ ਜੀ, ਬਾਬਾ ਮੋਹਰੀ ਜੀ, ਬਾਬਾ ਮੋਹਨ ਜੀ ਅਤੇ ਹੋਰ ੨੨ ਪ੍ਰਸਿੱਧ ਸਿੱਖਾਂ ਦੇ ਦਰਸ਼ਨ- ਦੀਦਾਰੇ ਹੁੰਦੇ ਹਨ, ਜਿਨ੍ਹਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ੨੨ ਮੰਜੀਆਂ ਬਖਸ਼ੀਆਂ ਸਨ।

**ਖੂਹ ਸ੍ਰੀ ਗੁਰੂ ਰਾਮਦਾਸ ਜੀ**

ਇਹ ਅਸਥਾਨ ਚੁਬਾਰਾ ਸਾਹਿਬ ਗੁਰਦੁਆਰੇ ਦੇ ਪੂਰਬ ਵੱਲ ਸਥਿਤ ਹੈ। ਇਸ ਸਥਾਨ 'ਤੇ ਭਾਈ ਗੁਰਦਾਸ ਜੀ ਜੋਤੀ ਜੋਤਿ ਸਮਾਏ ਸਨ। ਸ੍ਰੀ ਗੁਰੂ ਰਾਮਦਾਸ ਸਾਹਿਬ ਵੱਲੋਂ ਬਣਾਇਆ ਖੂਹ ਵੀ ਇਸ ਅਸਥਾਨ ਦੇ ਸਾਹਮਣੇ ਮੌਜੂਦ ਹੈ। ਇਹ

ਸਾਰੇ ਗੁਰਦੁਆਰਾ ਸਾਹਿਬਾਨ ਗੋਇੰਦਵਾਲ ਸਾਹਿਬ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠ ਸੈਕਸ਼ਨ ੮੫ ਅਧੀਨ ਆਉਂਦੇ ਹਨ।

**ਜੋਤੀ ਜੋਤਿ ਅਸਥਾਨ ਪਾਤਸ਼ਾਹੀ ਤੀਜੀ**

ਗੁਰਿਆਈ ਅਸਥਾਨ ਦੇ ਨਾਲ ਹੀ ਛੋਟੀ ਜਿਹੀ ਸੰਗਮਰਮਰ ਦੀ ਥਾਂ ਹੈ, ਇਹ ਉਹ ਥਾਂ ਹੈ, ਜਿੱਥੇ ਇਕ ਕਮਰੇ ਵਿਚ ਸ੍ਰੀ ਗੁਰੂ ਅਮਰਦਾਸ ਸਾਹਿਬ ੧ ਸਤੰਬਰ, ੧੫੭੪ ਈ. ਨੂੰ ਜੋਤੀ ਜੋਤਿ ਸਮਾਏ ਸਨ। ਸ੍ਰੀ ਗੁਰੂ ਰਾਮਦਾਸ ਸਾਹਿਬ ਵੀ ਇਥੇ ਹੀ ਸੱਤ ਸਾਲ ਬਾਅਦ ਜੋਤੀ ਜੋਤਿ ਸਮਾਏ ਸਨ।

**ਪੁਸਤਕ ਸੂਚੀ**


**੧.** ਕਾਨ੍ਹ ਸਿੰਘ ਨਾਭਾ- *ਗੁਰਸ਼ਬਦ ਰਤਨਾਕਰ ਮਹਾਨ ਕੋਸ਼,* ਦਿੱਲੀ, ੧੯੯੦.

**੨.** ਇਕਬਾਲ ਕੇਸਰ- *ਪਾਕਿਸਤਾਨ ਵਿਚ ਸਿੱਖਾਂ ਦੇ ਇਤਿਹਾਸਕ ਪਵਿੱਤਰ ਅਸਥਾਨ,* ਲਾਹੌਰ, ੧੯੯੮.

**੩.** ਬਾਕਰ, ਐਮ- *ਲਾਹੌਰ ਪਾਸਟ ਐਂਡ ਪ੍ਰੈਜ਼ੰਟ,* ਲਾਹੌਰ, ੧੯੫੨.

**੪.** ਹਰਬੰਸ ਸਿੰਘ (ਸੰ.)- *ਦੀ ਇਨਸਾਈਕਲੋਪੀਡੀਆ ਆਫ਼ ਸਿੱਖਇਜ਼ਮ,* ਜਿਲਦ ਦੂਜੀ, ਪਟਿਆਲਾ, ੧੯੯੬.

**੫.** ਦਿਲਗੀਰ, ਡਾ. ਹਰਜਿੰਦਰ ਸਿੰਘ- *ਦੀ ਸਿੱਖ ਰੈਫਰੈਂਸ ਬੁੱਕ,* ਕੈਨੇਡਾ, ੧੯੯੭.

**੬.** ਰੂਪ ਸਿੰਘ- *ਗੁਰਦੁਆਰੇ ਗੁਰਧਾਮ,* ਸ੍ਰੀ ਅੰਮ੍ਰਿਤਸਰ.

**੭.** ਖ਼ਾਨ, ਮੁਹੰਮਦ ਵੱਲੀ ਉਲਾ ਖਾਨ- *ਸਿੱਖ ਸ਼ਰਾਇਨਜ਼ ਇਨ ਵੈਸਟ ਪਾਕਿਸਤਾਨ,* ਕਰਾਚੀ, ੧੯੬੨.

**੮.** ਤਾਰਾ ਸਿੰਘ- *ਸ੍ਰੀ ਗੁਰੂ ਤੀਰਥ ਸੰਗ੍ਰਹਿ,* ਕਨਕਲ, ੧੯੭੫.

**੯.** ਠਾਕਰ ਸਿੰਘ, ਗਿ.- *ਸ੍ਰੀ ਗੁਰਦੁਆਰੇ ਦਰਸ਼ਨ,* ਅੰਮ੍ਰਿਤਸਰ, ੧੯੨੩.

**੧੦.** ਸਰਨਾ, ਜਸਬੀਰ ਸਿੰਘ, ਬੇਦੀ ਦਿਲਜੀਤ ਸਿੰਘ - *ਗੁਰਦੁਆਰਾ ਕੋਸ਼,* ਸ੍ਰੀ ਅੰਮ੍ਰਿਤਸਰ, ੨੦੧੩. ■


---

## ਜ਼ਿਲ੍ਹਾ ਗੁਰਦਾਸਪੁਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਮੁੱਖ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਗੁਰੂ ਰਾਮਦਾਸ ਜੀ ਦੇ ੪੫੦ ਸਾਲਾ ਗੁਰਿਆਈ ਗੁਰਪੁਰਬ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ੪੫੦ ਸਾਲਾ ਜੋਤੀ ਜੋਤਿ ਗੁਰਪੁਰਬ ਨੂੰ ਸਮਰਪਿਤ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਹਲਕਾ ਬਟਾਲਾ ਦੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਮੁਹੱਲਾ ਧਰਮਪੁਰਾ, ਕਾਦੀਆਂ ਵਿਖੇ ੧੭ ਅਗਸਤ, ੨੦੨੪ ਈ. ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਦੌਰਾਨ ੧੬੫ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ। ਇਸ ਮੌਕੇ ਧਰਮ ਪ੍ਰਚਾਰ ਕਮੇਟੀ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ। ਇਸ ਸਮੁੱਚੇ ਸਮਾਗਮ ਦੀ ਅਗਵਾਈ ਜਥੇਦਾਰ ਗੁਰਿੰਦਰਪਾਲ ਸਿੰਘ ਗੋਰਾ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕੀਤੀ। ਇਸ ਤੋਂ ਇਲਾਵਾ ਭਾਈ ਸਿਮਰਨਜੀਤ ਸਿੰਘ ਕਾਦੀਆਂ, ਭਾਈ ਬਲਬੀਰ ਸਿੰਘ ਸੇਖਵਾਂ ਪ੍ਰਚਾਰਕ, ਭਾਈ ਲਾਲ ਸਿੰਘ ਕਵੀਸ਼ਰ ਨੇ ਸੰਗਤ ਨੂੰ ਗੁਰਮਤਿ ਨਾਲ ਜੁੜਨ ਦੀ ਪ੍ਰੇਰਨਾ ਕੀਤੀ। ■

# ਖਡੂਰ ਸਾਹਿਬ : ਇਤਿਹਾਸਿਕ ਸਰਵੇਖਣ

*-ਡਾ. ਨਵਜੋਤ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਦਰ੍ਹਵੀਂ ਸਦੀ ਦੇ ਅਖੀਰਲੇ ਦਹਾਕਿਆਂ ਦੌਰਾਨ 'ਨਾਨਕ ਨਿਰਮਲ ਪੰਥ' ਦੀ ਸਰਬ-ਸਾਂਝੀ ਵਿਚਾਰਧਾਰਾ ਦਾ ਪ੍ਰਚਾਰ-ਪ੍ਰਸਾਰ ਦੂਰ-ਦੁਰਾਡੇ ਦੇ ਇਲਾਕਿਆਂ ਵਿਚ ਦ੍ਰਿੜ੍ਹ ਕਰਵਾਇਆ ਸੀ। ਗੁਰੂ ਸਾਹਿਬ ਜੀ ਦੇ ਤਤਕਾਲੀ ਸਮੇਂ ਸਮਾਜ ਦਾ ਧਾਰਮਿਕ, ਸਮਾਜਿਕ, ਰਾਜਨੀਤਿਕ ਅਤੇ ਆਰਥਿਕ ਆਦਿ ਸਗਲ ਪਸਾਰਾਂ ਦਾ ਤਾਣਾ-ਬਾਣਾ ਉਲਝਿਆ ਹੋਇਆ ਸੀ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਸੰਸਾਰ ਦੀ ਤਰਸਯੋਗ ਹਾਲਤ ਨੂੰ ਡਿੱਠਾ ਤਾਂ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਲੋਕਾਈ ਸੱਚੇ ਰਹਿਬਰ ਤੋਂ ਬਗੈਰ ਹਨੇਰੇ ਵਿਚ ਟੱਕਰਾਂ ਮਾਰ ਰਹੀ ਹੈ। ਗੁਰੂ ਸਾਹਿਬ ਨੇ ਆਦਰਸ਼ ਵਿਅਕਤੀ/ਸਮਾਜ ਦੀ ਘਾੜਤ ਘੜਨ ਲਈ ਉਦਾਸੀਆਂ (ਪ੍ਰਚਾਰ ਯਾਤਰਾਵਾਂ) ਦੀ ਮਰਯਾਦਾ ਨੂੰ ਸਥਾਪਿਤ ਕੀਤਾ ਸੀ:

*ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।*
*ਬਾਝੁ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੁਕਾਈ।*
*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।*
*ਚੜ੍ਹਿਆ ਸੋਧਣਿ ਧਰਤਿ ਲੁਕਾਈ।*[੧]

ਪ੍ਰਚਾਰ ਯਾਤਰਾਵਾਂ ਦੌਰਾਨ ਗੁਰੂ ਸਾਹਿਬ ਵੱਖ-ਵੱਖ ਧਰਮਾਂ ਦੇ ਤੀਰਥ ਸਥਾਨਾਂ 'ਤੇ ਜਾ ਕੇ ਵੱਖ-ਵੱਖ ਧਰਮਾਂ ਦੇ ਧਾਰਮਿਕ ਆਗੂਆਂ/ਪੈਰੋਕਾਰਾਂ ਨੂੰ ਮਿਲੇ ਅਤੇ ਉਨ੍ਹਾਂ ਨੂੰ ਕੇਵਲ ਦਿਖਾਵੇ ਦੇ ਧਰਮੀ ਬਣਨ ਨਾਲੋਂ ਧਰਮ ਦੀ ਵਿਚਾਰਧਾਰਾ ਨੂੰ ਅਮਲੀ ਰੂਪ ਵਿਚ ਗ੍ਰਹਿਣ ਕਰਨ ਦੀ ਤਾਕੀਦ ਕੀਤੀ ਸੀ।[੨] ਗੁਰੂ ਸਾਹਿਬ ਨੇ ਜਿੱਥੇ ਸਰਬ-ਸਾਂਝੀਵਾਲਤਾ ਦੀ ਭਾਵਨਾ ਪੈਦਾ ਕਰਦੀ ਵਿਚਾਰਧਾਰਾ ਦਾ ਪ੍ਰਸਤੁਤ ਸਮਾਜ ਵਿਚ ਕੀਤਾ, ਉੱਥੇ ਵਿਚਾਰਧਾਰਾ ਦੇ ਅਮਲੀ ਪੱਖ ਨੂੰ ਪ੍ਰਗਟਾਉਂਦੀਆਂ ਸੰਸਥਾਵਾਂ (ਧਰਮਸਾਲ (ਗੁਰਦੁਆਰਾ), ਸੰਗਤ-ਪੰਗਤ, ਲੰਗਰ) ਦੀ ਆਧਾਰਸ਼ਿਲ੍ਹਾ ਵੀ ਰੱਖੀ ਸੀ, ਜਿਨ੍ਹਾਂ ਸੰਸਥਾਵਾਂ ਨੂੰ ਉਨ੍ਹਾਂ ਦੇ ਉੱਤਰਾਧਿਕਾਰੀ ਗੁਰੂ ਸਾਹਿਬਾਨ ਨੇ ਸਮਾਜ ਵਿਚ ਹੋਰ ਪ੍ਰਸਾਰਿਤ ਅਤੇ ਮਜ਼ਬੂਤ ਕੀਤਾ ਸੀ। ਗੁਰੂ ਸਾਹਿਬ ਨੇ ਇਨ੍ਹਾਂ ਸੰਸਥਾਵਾਂ ਦੀ ਆਧਾਰਸ਼ਿਲ੍ਹਾ ਰੱਖਣ ਤੋਂ ਇਲਾਵਾ ਜਿਹੜਾ ਮਹੱਤਵਪੂਰਨ ਕਾਰਜ ਕੀਤਾ ਉਹ ਸੀ ਨਵੇਂ ਨਗਰ ਜਾਂ ਕਸਬੇ ਦੀ ਸਥਾਪਨਾ ਕਰਨੀ ਤਾਂ ਕਿ ਨਵੇਂ ਨਗਰ ਦਾ ਮੁੱਢ ਹੀ ਇਸ ਵਿਚਾਰ ਤੋਂ ਬੱਝੇ ਕਿ ਇੱਥੋਂ ਦੇ ਵਸਨੀਕ ਨਵੇਂ ਇਨਕਲਾਬ/ਵਿਚਾਰਧਾਰਾ ਦੀ ਦੇਣ ਹਨ ਜਿਨ੍ਹਾਂ ਨੇ ਪਹਿਲਾਂ ਸਥਾਪਿਤ ਰੂੜੀਵਾਦੀ ਰਸਮਾਂ-ਰਿਵਾਜਾਂ, ਫੋਕਟ ਕਰਮ-ਕਾਂਡਾਂ ਅਤੇ ਭੇਦ-ਭਾਵ

** ਪਿੰਡ ਤੇ ਡਾਕ. ਖਡੂਰ ਸਾਹਿਬ-੧੪੩੧੧੭; (ਤਰਨ ਤਾਰਨ) ਮੋ. ੮੭੨੮੯੭੦੨੮੦*

ਨੂੰ ਖਤਮ ਕਰ ਕੇ ਨਵੇਂ ਸਮਾਜ ਦੀ ਸਿਰਜਣਾ ਕਰਨੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਰਾਵੀ ਦਰਿਆ ਦੇ ਕੰਢੇ ਕਰਤਾਰਪੁਰ ਸਾਹਿਬ ਦੀ ਸਥਾਪਨਾ ਕੀਤੀ, ਜਿਸ ਨਗਰ ਵਿਚ ਗੁਰੂ ਸਾਹਿਬ ਨੇ ਸਿੱਖ ਸੱਭਿਆਚਾਰ ਦੇ ਸਿਧਾਂਤਾਂ ਨੂੰ ਵਿਵਹਾਰਿਕ ਰੂਪ ਵਿਚ ਸੰਗਤ ਵਿਚ ਦ੍ਰਿੜ੍ਹ ਕਰਵਾਇਆ। ਭਾਈ ਗੁਰਦਾਸ ਜੀ ਫੁਰਮਾਉਂਦੇ ਹਨ ਕਿ ਗੁਰੂ ਸਾਹਿਬ ਦੀਆਂ ਕਰਤਾਰਪੁਰ ਸਾਹਿਬ ਧਰਮਸ਼ਾਲ ਵਿਖੇ ਵੱਖ-ਵੱਖ ਮਤਾਂ ਦੇ ਅਨੁਯਾਈਆਂ ਨਾਲ ਵਿਚਾਰ-ਚਰਚਾਵਾਂ ਚਲਦੀਆਂ ਰਹਿੰਦੀਆ, ਅੰਮ੍ਰਿਤ ਵੇਲੇ ਜਪੁ ਜੀ ਸਾਹਿਬ, ਸੰਧਿਆਂ ਵੇਲੇ ਸੋ ਦਰੁ ਦਾ ਜਾਪ ਕੀਤਾ ਜਾਂਦਾ ਅਤੇ ਗੁਰਮਤਿ ਦੇ ਪ੍ਰਚਾਰ ਨਾਲ ਸਮਾਜ ਵਿਚ ਗਿਆਨ ਦਾ ਚਾਨਣ ਹੋ ਰਿਹਾ ਸੀ।[੩] ਕਰਤਾਰਪੁਰ ਸਾਹਿਬ ਧਰਮਸਾਲ ਪਹੁੰਚਣ ਵਾਲੀ ਸੰਗਤ ਚਾਰਾਂ ਦਿਸ਼ਾਵਾਂ ਤੋਂ ਆਉਂਦੀ ਅਤੇ ਗੁਰੂ ਦਰਬਾਰ ਆਏ ਹਰੇਕ ਵਿਅਕਤੀ ਨੂੰ ਬਰਾਬਰੀ ਦਾ ਅਹਿਸਾਸ ਕਰਵਾਇਆ ਜਾਂਦਾ ਸੀ।[੪]

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਿਤ ਕੀਤੇ 'ਕਰਤਾਰਪੁਰ ਸਾਹਿਬ' ਨਗਰ ਤੋਂ ਬਾਅਦ 'ਖਡੂਰ ਸਾਹਿਬ' ਗੁਰੂ ਕਾਲ ਵਿਚ ਸਥਾਪਤਿ ਕੀਤੇ ਅਰੰਭਲੇ ਸਿੱਖੀ ਪ੍ਰਚਾਰ-ਪ੍ਰਸਾਰ ਦੇ ਪ੍ਰਮੁੱਖ ਕੇਂਦਰਾਂ ਵਿੱਚੋਂ ਦੂਜਾ ਅਹਿਮ ਕੇਂਦਰੀ ਸਥਾਨ ਹੈ। ਇਸ ਨਗਰ ਦੀ ਧਰਤੀ ਨੂੰ ਅੱਠ ਗੁਰੂ ਸਾਹਿਬਾਨ ਦੀ ਚਰਨ-ਛੋਹ ਪ੍ਰਾਪਤ ਹੋਣ ਦਾ ਮਾਣ ਹਾਸਿਲ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ੧੫੩੯ ਈ. ਵਿਚ ਗੁਰਿਆਈ ਦੀ ਬਖਸ਼ਿਸ਼ ਹੋਣ ਉਪਰੰਤ ਇਸ ਨਗਰ ਨੂੰ ਸਿੱਖੀ ਦੇ ਪ੍ਰਚਾਰ-ਪ੍ਰਸਾਰ ਦਾ ਅਹਿਮ ਕੇਂਦਰ ਸਥਾਪਿਤ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸਿੱਖ ਧਰਮ ਨਾਲ ਜੁੜੇ ਜਿਨ੍ਹਾਂ ਨਗਰਾਂ/ਅਸਥਾਨਾਂ ਦਾ ਜ਼ਿਕਰ ਮਿਲਦਾ ਹੈ, ਉਨ੍ਹਾਂ ਵਿੱਚੋਂ ਖਡੂਰ ਸਾਹਿਬ *(ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥)* ਨਗਰ ਇਕ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਵੱਲੋਂ ਇਸ ਧਰਤੀ 'ਤੇ ਸਿੱਖੀ ਦੇ ਪ੍ਰਚਾਰ-ਪ੍ਰਸਾਰ ਹਿੱਤ ਕੀਤੇ ਕਾਰਜ ਇਸ ਨਗਰ ਦੀ ਇਤਿਹਾਸਿਕ ਅਤੇ ਸਿਧਾਂਤਕ ਪੱਖ ਤੋਂ ਮਹਾਨਤਾ ਦੀ ਸ਼ਾਹਦੀ ਭਰਦੇ ਹਨ। ਭਾਵੇਂ ਵੈਦਿਕ, ਸਲਤਨਤ ਕਾਲ ਅਤੇ ਮੁੱਢਲੇ ਮੁਗ਼ਲ ਕਾਲ ਵਿਚ ਇਸ ਸਥਾਨ ਦੀ ਧਾਰਮਿਕ ਤੇ ਸੱਭਿਆਚਾਰਕ ਭੂਮਿਕਾ ਬਾਰੇ ਕੋਈ ਸਪੱਸ਼ਟ ਜਾਣਕਾਰੀ ਨਹੀਂ ਮਿਲਦੀ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉੱਤਰਾਧਿਕਾਰੀਆਂ ਨੇ ਇਸ ਨਗਰ ਨੂੰ ਵਡਿਆਈ ਬਖਸ਼ ਕੇ ਸੰਸਾਰ ਭਰ ਵਿਚ ਪ੍ਰਸਿੱਧ ਕੀਤਾ ਹੈ। ਫਲਸਰੂਪ ਇਹ ਸਥਾਨ ਮੌਜੂਦਾ ਸਮੇਂ ਵਿਚ ਸਿੱਖ ਧਰਮ ਦਾ ਇੱਕ ਬਹੁਤ ਹੀ ਮਹੱਤਵਪੂਰਨ ਧਾਰਮਿਕ ਅਤੇ ਇਤਿਹਾਸਿਕ ਕੇਂਦਰ ਬਣ ਚੁੱਕਾ ਹੈ।

ਖਡੂਰ ਸਾਹਿਬ ਦੇ ਨਾਮਕਰਨ ਬਾਬਤ ਵੱਖ-ਵੱਖ ਵਿਚਾਰ ਦ੍ਰਿਸ਼ਟੀਗੋਚਰ ਹੁੰਦੇ ਹਨ ਜਿਵੇਂ ਭਾਈ ਅਮਰ ਸਿੰਘ ਤ੍ਰੇਹਣ ਦੇ ਅਨੁਸਾਰ ਖਡੂਰ "ਖੰਡਰ" ਸ਼ਬਦ ਦਾ ਵਿਗੜਿਆ ਹੋਇਆ ਰੂਪ ਹੈ।[੫] ਲੇਖਕ ਨੇ ਇਸ ਸੰਬੰਧੀ ਕਿਸੇ ਤਵਾਰੀਖੀ ਸ੍ਰੋਤ ਦਾ ਹਵਾਲਾ ਪੇਸ਼ ਨਹੀਂ ਕੀਤਾ। ਬਿਆਸ ਦਰਿਆ ਤੋਂ ਥੋੜੀ ਦੂਰੀ 'ਤੇ ਵੱਸਿਆ ਹੋਣ ਕਰਕੇ

ਹੋ ਸਕਦਾ ਹੈ ਕਿ ਕਦੇ ਇਹ ਨਗਰ ਦਰਿਆਈ ਪਾਣੀ ਦੇ ਵਹਾਅ ਦੀ ਲਪੇਟ ਵਿਚ ਆ ਗਿਆ ਹੋਵੇ, ਫਲਸਰੂਪ ਇੱਥੋਂ ਦੀ ਵੱਸੋਂ ਕਿਸੇ ਹੋਰ ਪਾਸੇ ਵੱਲ ਪਰਵਾਸ ਕਰ ਗਈ ਹੋਵੇ। ਮਗਰੋਂ ਇਹ ਨਗਰ 'ਖੰਡਰ' ਵਿਚ ਪ੍ਰਵਰਤਿਤ ਹੋ ਗਿਆ ਹੋਵੇ। ਬਾਅਦ ਵਿਚ ਇਹੀ 'ਖੰਡਰ' ਸ਼ਬਦ ਤੋਂ 'ਖਡੂਰ' ਸ਼ਬਦ ਪ੍ਰਚਲਿਤ ਹੋ ਗਿਆ ਹੋਵੇ। ਪਰ ਇਹ ਗੱਲ ਪੱਕੀ ਹੈ ਕਿ ਗੁਰੂ-ਕਾਲ ਸਮੇਂ ਇਹ ਨਗਰ ਦਾ ਨਾਮ 'ਖਡੂਰ' ਪ੍ਰਚਲਿਤ ਹੋ ਚੁਕਾ ਸੀ। ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਵਾਰਾਂ ਭਾਈ ਗੁਰਦਾਸ ਜੀ ਅੰਦਰ ਇਸ ਨਗਰ ਦਾ ਨਾਮ 'ਖਡੂਰ', 'ਖਾਡੂਰ' ਆਦਿ ਨਾਵਾਂ ਹੇਠ ਆਇਆ ਹੈ। ਮਿ. ਐਚ. ਏ. ਰੋਜ਼ ਅਨੁਸਾਰ ੧੩ਵੀਂ ਸਦੀ ਵਿਚ ਖਡੂਰ ਸਾਹਿਬ ਵਿਚ ਸਿਧੂ ਗੋਤ ਦੇ ਜੱਟਾਂ ਦਾ ਵਾਸਾ ਸੀ, ਇਸ ਸਦੀ ਵਿਚ ਖਹਿਰਾ ਗੋਤ ਦੇ ਜੱਟ ਕਬੀਰਵਾਲ ਜ਼ਿਲ੍ਹਾ ਮੁਲਤਾਨ ਤੋਂ ਹਿਜ਼ਰਤ ਕਰ ਕੇ ਇਸ ਨਗਰ ਵਿਚ ਵਸ ਗਏ ਸਨ।[੬] ਇਸ ਪਿੰਡ ਵਿਚ ਖਹਿਰਿਆਂ ਦੀ ਗਿਣਤੀ ਵਧਣ ਲੱਗੀ, ਜਿਸ ਕਰਕੇ ਖਡੂਰ ਨੂੰ 'ਖਹਿਰਿਆਂ ਦਾ ਖਡੂਰ' ਵੀ ਕਿਹਾ ਜਾਣ ਲੱਗਾ ਸੀ। ਪਿੰਡ ਦੀ ਹੱਦਬੰਦੀ ਨੂੰ ਲੈ ਕੇ ਖਹਿਰਾ ਅਤੇ ਕੰਗ ਗੋਤ ਵਿਚਾਲੇ ਅਨੇਕ ਆਪਸੀ ਲੜਾਈਆਂ ਹੋਣ ਕਰਕੇ ਇਸ ਨਗਰ ਦਾ ਕਾਫੀ ਨੁਕਸਾਨ ਹੋਇਆ, ਫਲਸਰੂਪ ਇਹ ਨਗਰ ਕਈ ਵਾਰ ਉੱਜੜਿਆ ਅਤੇ ਕਈ ਵਾਰ ਫਿਰ ਪਿੰਡ ਦੇ ਲੋਕਾਂ ਨੇ ਇਕੱਠਿਆਂ ਹੋ ਕੇ ਆਬਾਦ ਕੀਤਾ।

ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਇਸ ਨਗਰ ਨੂੰ ਸਿੱਖੀ ਦੇ ਪ੍ਰਚਾਰ-ਪ੍ਰਸਾਰ ਦਾ ਕੇਂਦਰ ਸਥਾਪਿਤ ਕਰਨ ਤੋਂ ਪਹਿਲਾਂ ਇਸ ਨਗਰ ਦੇ ਲੋਕ ਜ਼ਿਆਦਾਤਰ ਦੇਵੀ ਦੇ ਪੂਜਕ ਸਨ। ਇਸ ਤੋਂ ਇਲਾਵਾ ਯੋਗ ਪੰਥ ਦਾ ਵੀ ਬੋਲਬਾਲਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਤੀ ਸ਼ਰਧਾ ਰੱਖਣ ਵਾਲੇ ਗੁਰਸਿੱਖ ਵੀ ਇਸ ਨਗਰ ਵਿੱਚ ਵਸ ਰਹੇ ਸਨ, ਜਿਵੇਂ-ਮਾਈ ਭਰਾਈ ਜੀ, ਭਾਈ ਜੋਧ ਜੀ ਆਦਿ। ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਇਸ ਨਗਰ ਵਿਖੇ ਕੀਤੇ ਸਿੱਖੀ ਪ੍ਰਚਾਰ ਦੇ ਕਾਰਜਾਂ ਸਦਕਾ ਵੱਡੀ ਗਿਣਤੀ 'ਚ ਲੋਕਾਂ ਨੇ ਬਹੁਦੇਵਵਾਦ ਦੀ ਪੂਜਾ ਦਾ ਤਿਆਗ ਕਰ ਕੇ ਨਿਰੋਲ ਸਿੱਖੀ ਜੀਵਨ ਨੂੰ ਧਾਰਨ ਕੀਤਾ। ਖਡੂਰ ਸਾਹਿਬ ਦੇ ਆਲੇ-ਦੁਆਲੇ ਇਲਾਕਿਆਂ ਦੇ ਲੋਕ ਗੁਰੂ-ਘਰ ਨਾਲ ਜੁੜਣ ਲੱਗੇ। ਗੁਰੂ ਸਾਹਿਬ ਦੇ ਨਿਵਾਸ ਕਾਰਨ ਖਡੂਰ ਨਾਲ 'ਸਾਹਿਬ' ਸ਼ਬਦ ਆਦਰ ਵਾਚਕ ਹੈ। ਇਹ ਨਗਰ ਖਡੂਰ, 'ਖਹਿਰਿਆਂ ਦੇ ਖਡੂਰ' ਤੋਂ ਖਡੂਰ ਸਾਹਿਬ ਬਣ ਗਿਆ।

ਭਾਈ ਸੰਤੋਖ ਸਿੰਘ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਆਹ ਦੇ ਅਵਸਰ ਨੂੰ ਖਡੂਰ ਸਾਹਿਬ ਦੇ ਨਾਲ ਜੋੜਿਆ ਹੈ। ਉਨ੍ਹਾਂ ਅਨੁਸਾਰ ਸੁਲਤਾਨਪੁਰ ਤੋਂ ਬਰਾਤ ਚੜ੍ਹਨ ਤੋਂ ਬਾਅਦ ਬਰਾਤ ਬਿਆਸ ਦਰਿਆ ਪਾਰ ਕਰ ਕੇ ਖਡੂਰ ਸਾਹਿਬ ਪੁੱਜੀ। ਗੁਰੂ ਸਾਹਿਬ ਨੇ ਬਰਾਤ ਸਮੇਤ ਇਕ ਰਾਤ ਇਸ ਨਗਰ ਵਿਚ ਠਹਿਰਾਉ ਕੀਤਾ ਅਤੇ ਸਵੇਰੇ ਬਟਾਲਾ ਵੱਲ ਨੂੰ ਰਵਾਨਾ ਹੋ ਗਏ ਸਨ।[੭] ਭਾਈ ਵੀਰ ਸਿੰਘ ਅਨੁਸਾਰ ਖਡੂਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨ ਪੈਣ ਕਰਕੇ ਇਸ ਨਗਰ ਵਿਚ ਸਿੱਖ ਸੰਗਤ ਦੀ ਨੀਂਹ ਰੱਖੀ ਗਈ ਸੀ।[੮] ਖਡੂਰ ਸਾਹਿਬ ਨਿਵਾਸੀ ਮਾਈ ਭਰਾਈ ਜੀ ਗੁਰੂ ਜੀ ਦੀ ਅਨਿੰਨ ਸਿੱਖ ਤੇ ਸ਼ਰਧਾਲੂ ਸੀ।

ਖਡੂਰ ਸਾਹਿਬ ਦਾ ਵਸਨੀਕ ਭਾਈ ਜੋਧ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰਸਿੱਖ ਸੀ ਜੋ ਸਿੱਖ ਸੰਗਤ ਦੀ ਇਕੱਤਰਤਾ ਕਰ ਕੇ ਗੁਰਮਤਿ ਦਾ ਪ੍ਰਚਾਰ ਕਰਿਆ ਕਰਦਾ ਸੀ।[੯]

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਮ ਭਾਈ ਲਹਿਣਾ ਜੀ ਸੀ। ਆਪ ਜੀ ਦਾ ਪ੍ਰਕਾਸ਼ ਭਾਈ ਫੇਰੂ ਮੱਲ ਜੀ ਦੇ ਗ੍ਰਹਿ ਮਾਤਾ ਦਇਆ ਕੌਰ ਜੀ (ਸਭਰਾਈ ਜੀ) ਦੀ ਕੁੱਖੋਂ ਪਿੰਡ 'ਮੱਤੇ ਦੀ ਸਰਾਂ' ਜ਼ਿਲ੍ਹਾ ਫਿਰੋਜ਼ਪੁਰ ਵਿਖੇ ਵੈਸਾਖ ਵਦੀ ੧, ੧੫੦੪ ਈ. ਨੂੰ ਹੋਇਆ ਸੀ। ਭਾਈ ਫੇਰੂ ਮੱਲ ਜੀ ਬਹੁਤ ਇਮਾਨਦਾਰ ਅਤੇ ਧਾਰਮਿਕ ਤਬੀਅਤ ਦੇ ਮਾਲਕ ਸਨ। ਭਾਈ ਫੇਰੂ ਮੱਲ ਜੀ ਚੌਧਰੀ ਤਖਤ ਮੱਲ ਦੇ ਮੁਨਸ਼ੀ ਅਤੇ ਫਿਰੋਜ਼ਪੁਰ ਹਾਕਮਾਂ ਦੇ ਲੇਖਾਕਾਰ ਅਤੇ ਖਜ਼ਾਨਚੀ ਵਜੋਂ ਵੀ ਕੰਮ ਕਰਦੇ ਸਨ। ਚੌਧਰੀ ਤਖਤ ਮੱਲ ਦੀ ਸਪੁੱਤਰੀ ਮਾਤਾ ਭਰਾਈ ਜੀ ਖਡੂਰ ਸਾਹਿਬ ਵਿਆਹੀ ਹੋਈ ਸੀ। ਉਸ ਸਮੇਂ ਦੇ ਰਾਜਨੀਤਕ ਹਾਲਾਤ ਸਥਿਰ ਨਹੀਂ ਸਨ, ਬਾਬਰ ਦੇ ਹਮਲਿਆਂ ਨਾਲ ਪੰਜਾਬ ਦਾ ਜਨ-ਜੀਵਨ ਬੁਰੀ ਤਰ੍ਹਾਂ ਪ੍ਰਭਾਵਿਤ ਹੋ ਚੁੱਕਾ ਸੀ। ਭੱਟੀ ਮੁਸਲਮਾਨਾਂ ਦੀ ਲੁੱਟ-ਖਸੁਟ ਕਾਰਨ ਮੱਤੇ ਦੀ ਸਰਾਂ ਨਗਰ ਵੀ ਉੱਜੜ ਗਿਆ ਸੀ।[੧੦] ਭਾਈ ਫੇਰੂ ਮੱਲ ਜੀ ਪਰਵਾਰ ਸਮੇਤ ਪਹਿਲਾਂ ਹਰੀਕੇ ਉਪਰੰਤ ਖਡੂਰ ਸਾਹਿਬ ਹੀ ਪੱਕੇ ਤੌਰ 'ਤੇ ਵੱਸ ਗਏ ਸਨ। ਮਾਤਾ ਭਰਾਈ ਜੀ ਨੇ ਭਾਈ ਲਹਿਣਾ ਜੀ ਦਾ ਰਿਸ਼ਤਾ ਖਡੂਰ ਸਾਹਿਬ ਦੇ ਨਜ਼ਦੀਕ ਨਗਰ ਸੰਘਰ ਦੇ ਵਸਨੀਕ ਦੇਵੀ ਚੰਦ ਜੀ ਦੀ ਸਪੁੱਤਰੀ ਮਾਤਾ ਖੀਵੀ ਜੀ ਨਾਲ ਕਰਵਾ ਦਿੱਤਾ। ਭਾਈ ਲਹਿਣਾ ਜੀ ਦਾ ਵਿਆਹ ੧੫੧੯ ਈ. ਨੂੰ ਹੋਇਆ। ਆਪ ਜੀ ਦੇ ਗ੍ਰਿਹ ਮਾਤਾ ਖੀਵੀ ਜੀ ਦੀ ਕੁੱਖੋਂ ਦੋ ਸਪੁੱਤਰ (ਸ੍ਰੀ ਦਾਸੂ ਜੀ ਅਤੇ ਸ੍ਰੀ ਦਾਤੂ ਜੀ) ਅਤੇ ਦੋ ਸਪੁੱਤਰੀਆਂ (ਬੀਬੀ ਅਮਰੋ ਜੀ ਅਤੇ ਬੀਬੀ ਅਨੋਖੀ ਜੀ) ਦਾ ਜਨਮ ਹੋਇਆ। ਭਾਈ ਫੇਰੂ ਮੱਲ ਜੀ ਖਡੂਰ ਸਾਹਿਬ ਵਿਖੇ ਸ਼ਾਹੂਕਾਰ ਦਾ ਕੰਮ ਕਰਦੇ ਸਨ। ਭਾਈ ਫੇਰੂ ਮੱਲ ਜੀ ੧੫੨੬ ਈ. ਨੂੰ ਚਲਾਣਾ ਕਰ ਗਏ ਸਨ।

ਭਾਈ ਲਹਿਣਾ ਜੀ ਪਿਤਾ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਇਕ ਦਿਨ ਅੰਮ੍ਰਿਤ ਵੇਲੇ ਭਾਈ ਜੋਧ ਜੀ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਬਾਣੀ ਸਰਵਣ ਕਰ ਕੇ ਆਪ ਨੇ ਆਪਣਾ ਜੀਵਨ ਗੁਰੂ ਸਾਹਿਬ ਜੀ ਦੇ ਦਰ-ਘਰ ਦੇ ਲੇਖੇ ਲਾਉਣ ਦਾ ਦ੍ਰਿੜ੍ਹ ਨਿਸ਼ਚਾ ਕਰ ਲਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਰਤਾਰਪੁਰ ਸਾਹਿਬ ਦਰਸ਼ਨਾਂ ਉਪਰੰਤ ਆਪ ਨੇ ਗੁਰੂ ਸਾਹਿਬ ਜੀ ਦੇ ਹਰ ਹੁਕਮ ਨੂੰ ਸਤਿ ਕਰਕੇ ਮੰਨਿਆ ਸੀ। ਭਾਈ ਲਹਿਣਾ ਜੀ ਸਵੇਰ-ਸ਼ਾਮ ਗੁਰਬਾਣੀ ਕੀਰਤਨ, ਗੁਰ-ਉਪਦੇਸ਼ ਸੁਣਦੇ ਅਤੇ ਹਰ ਵੇਲੇ ਗੁਰੂ ਸਾਹਿਬ ਜੀ ਦੇ ਹਜ਼ੂਰ ਸੇਵਾ ਲਈ ਤਤਪਰ ਰਹਿੰਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਲਈ ਭਾਈ ਲਹਿਣਾ ਜੀ ਨੂੰ ਯੋਗ ਵਾਰਿਸ ਜਾਣਦਿਆਂ ੧੫੩੯ ਈ. ਵਿਚ ਗੁਰਿਆਈ ਉਨ੍ਹਾਂ ਨੂੰ ਸੌਂਪ ਕੇ ਆਪਣਾ ਅੰਗ ਹੀ ਬਣਾ ਲਿਆ ਅਤੇ ਉਨ੍ਹਾਂ ਦਾ ਨਾਮ ਭਾਈ ਲਹਿਣਾ ਜੀ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਰੱਖ ਦਿੱਤਾ। ਭਾਈ ਗੁਰਦਾਸ ਜੀ ਕਥਨ ਕਰਦੇ ਹਨ ਕਿ:

*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।*
*ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰੁ ਫਿਰਾਇਆ।*

*ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।...*[੧੧]

ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੀ ਜ਼ਿੰਮੇਵਾਰੀ ਸੌਂਪਣ ਤੋਂ ਬਾਅਦ ਗੁਰੂ ਸਾਹਿਬ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਕਿਹਾ ਕਿ "ਹੁਣ ਤੁਸੀਂ ਆਪਣੇ ਨਗਰ ਖਡੂਰ ਜਾਇ ਰਹੁ ਅਸੀਂ ਆਪ ਹੀ ਤੁਹਾਡੇ ਪਾਸ ਆਵਾਂਗੇ।"[੧੨] ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪ੍ਰਕਾਸ਼ਮਾਨ ਹੋਣ ਸੰਬੰਧੀ ਭਾਈ ਗੁਰਦਾਸ ਜੀ ਲਿਖਦੇ ਹਨ:

*ਗੁਰ ਨਾਨਕ ਹੰਦੀ ਮੁਹਰਿ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ।*
*ਦਿਤਾ ਛੋੜਿ ਕਰਤਾਰਪੁਰ ਬੈਠਿ ਖਡੂਰੇ ਜੋਤਿ ਜਗਾਈ।*[੧੩]

ਸ੍ਰੀ ਗੁਰੂ ਅੰਗਦ ਦੇਵ ਜੀ ਤਕਰੀਬਨ ੧੩ ਸਾਲ ਗੁਰਿਆਈ ਉੱਪਰ ਸੁਭਾਇਮਾਨ ਰਹੇ। ਆਪ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਦਾ ਪ੍ਰਚਾਰ-ਪ੍ਰਸਾਰ ਕਰਨ ਲਈ ਖਡੂਰ ਸਾਹਿਬ ਦੀ ਧਰਤੀ ਉੱਪਰ ਮਹਾਨ ਕਾਰਜ ਕੀਤੇ। ਆਪ ਜੀ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਨਾਮ ਬਾਣੀ ਵਿਚ ਜੁੜਦੇ, ਕੀਰਤਨ ਸਰਵਣ ਕਰਦੇ ਅਤੇ ਲੰਗਰ ਵਿਚ ਜਾ ਕੇ ਸੇਵਾਵਾਂ ਵੀ ਨਿਭਾਉਂਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਕਰੀਬਨ ਦੋ ਦਹਾਕੇ ਕਰਤਾਰਪੁਰ ਸਾਹਿਬ ਵਿਖੇ ਹੱਥੀਂ ਕਿਰਤ ਕੀਤੀ ਅਤੇ ਕਿਰਤ ਕਰਨ ਦਾ ਉਪਦੇਸ਼ ਮਨੁੱਖਤਾ ਨੂੰ ਦ੍ਰਿੜ੍ਹ ਕਰਵਾਇਆ। ਖਡੂਰ ਸਾਹਿਬ ਨਿਵਾਸ ਦੌਰਾਨ ਸ੍ਰੀ ਗੁਰੂ ਅੰਗਦ ਦੇਵ ਜੀ ਵੀ ਵਾਣ ਵੱਟਣ ਦੀ ਹੱਥੀਂ ਕਿਰਤ ਕਰਿਆ ਕਰਦੇ ਸਨ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਅਰੰਭ ਕੀਤੀ ਲੰਗਰ ਦੀ ਮਰਯਾਦਾ ਦਾ ਸਮਾਜ ਵਿਚ ਹੋਰ ਵਿਸਥਾਰ ਕੀਤਾ, ਜਿੱਥੇ ਸ੍ਰੀ ਗੁਰੂ ਅੰਗਦ ਦੇਵ ਜੀ ਸੰਗਤਾਂ ਵਿਚ 'ਸ਼ਬਦ' ਦਾ ਲੰਗਰ ਵਰਤਾਉਂਦੇ ਸਨ, ਉੱਥੇ ਗੁਰੂ ਹੁਕਮ ਅਨੁਸਾਰ ਮਾਤਾ ਖੀਵੀ ਜੀ ਬੜ੍ਹੀ ਸ਼ਰਧਾ ਨਾਲ ਸੰਗਤ ਲਈ ਲੰਗਰ ਤਿਆਰ ਕਰ ਕੇ ਛਕਾਇਆ ਕਰਦੇ ਸਨ। ਮਾਤਾ ਖੀਵੀ ਜੀ ਦੁਆਰਾ ਹੱਥੀਂ ਤਿਆਰ ਕਰ ਕੇ ਸੰਗਤ ਵਿਚ ਵਰਤਾਈ ਜਾਂਦੀ ਘਿਆਲੀ ਖੀਰ (ਘਿਓ ਨਾਲ ਤਿਆਰ ਕੀਤੀ) ਦਾ ਜ਼ਿਕਰ ਵਿਸ਼ੇਸ਼ ਤੌਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਵਰਣਿਤ ਹੈ:

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥*[੧੪]

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਵਿਖੇ ਹੀ ਗੁਰਮੁਖੀ ਲਿਪੀ ਦੇ ਵਰਣਾਂ ਨੂੰ ਵਿਗਿਆਨਕ ਸੇਧ ਵਿਚ ਲਿਪੀਬੱਧ ਕਰ ਕੇ ਗੁਰਮੁਖੀ ਲਿਪੀ ਦਾ ਪਹਿਲਾ ਬਾਲ ਬੋਧ/ਕਾਇਦਾ ਤਿਆਰ ਕੀਤਾ। ਗੁਰੂ ਸਾਹਿਬ ਨੇ ਖਡੂਰ ਸਾਹਿਬ ਵਿਖੇ ਗੁਰਮੁਖੀ ਭਾਸ਼ਾ ਦੀ ਪਹਿਲੀ ਪਾਠਸ਼ਾਲਾ ਸਥਾਪਿਤ ਕੀਤੀ ਅਤੇ ਆਪ ਨਿਤਾਪ੍ਰਤੀ ਸਿੱਖਾਂ ਨੂੰ ਗੁਰਮੁਖੀ ਪਾਠ ਬੋਧ ਦੀ ਸਿਖਲਾਈ ਵੀ ਪ੍ਰਦਾਨ ਕਰਦੇ ਸਨ।[੧੫] ਡਾ. ਬਲਕਾਰ ਸਿੰਘ ਲਿਖਦੇ ਹਨ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਵਿੱਦਿਆ ਪ੍ਰਤੀ ਕੀਤੇ ਜਾ ਰਹੇ ਕਾਰਜਾਂ ਨਾਲ ਸਿੱਖ ਚਿੰਤਨ ਦੀ ਅਧਿਆਤਮਿਕਤਾ ਦੇ ਨਾਲ ਅਕਾਦਮਿਕਤਾ ਵੀ ਸਥਾਪਿਤ ਹੋ ਰਹੀ ਸੀ।[੧੬] ਸ੍ਰੀ ਗੁਰੂ ਨਾਨਕ ਦੇਵ ਜੀ ਨੇ

ਆਪਣੀ ਬਾਣੀ ਤੋਂ ਇਲਾਵਾ ਹੋਰ ਭਗਤ ਸਾਹਿਬਾਨ ਦੀ ਇਕੱਤਰ ਬਾਣੀ ਦੀਆਂ ਪੋਥੀਆਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸੌਂਪ ਦਿੱਤੀਆਂ ਸਨ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਿਆਈ 'ਤੇ ਸੁਭਾਇਮਾਨ ਹੋਣ ਉਪਰੰਤ ਬਾਬਾ ਬੁੱਢਾ ਜੀ ਦੀ ਸਹਾਇਤਾ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਮਰਯਾਦਾ 'ਚ ਕਰਨ ਦਾ ਕਾਰਜ ਕੀਤਾ।[੧੭] ਡਾ. ਗੁਰਮੇਲ ਸਿੰਘ ਅਨੁਸਾਰ "ਬਿਨ੍ਹਾਂ ਸ਼ੱਕ ਭਵਿੱਖ ਵਿਚ ਹੋਣ ਵਾਲੀ ਬਾਣੀ-ਸੰਪਾਦਨਾ ਅਤੇ ਵਿਚਾਰਧਾਰਾਈ ਸ਼ੁਧਤਾ ਦੇ ਮਾਮਲੇ ਵਿਚ ਇਹ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਮਹਾਨ ਅਤੇ ਦੂਰ-ਅੰਦੇਸ਼ੀ ਕਾਰਜ ਸੀ।"[੧੮]

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜਿੱਥੇ ਸਿੱਖ ਮਾਨਸਿਕਤਾ ਦੀ ਤੰਦਰੁਸਤੀ ਲਈ ਗੁਰਬਾਣੀ ਕੀਰਤਨ, ਸੇਵਾ-ਸਿਮਰਨ ਨਾਲ ਸੰਗਤ ਨੂੰ ਜੋੜਿਆ, ਉੱਥੇ ਸਿੱਖਾਂ ਨੂੰ ਸਰੀਰਕ ਪੱਖ ਤੋਂ ਰਿਸ਼ਟ-ਪੁਸ਼ਟ ਕਰਨ ਲਈ 'ਮੱਲ ਅਖਾੜਾ ਸਾਹਿਬ' ਦੀ ਸਥਾਪਨਾ ਕੀਤੀ ਸੀ। ਗੁਰੂ ਜੀ ਨੌਜਵਾਨਾਂ ਦੀਆਂ ਕੁਸ਼ਤੀਆਂ ਕਰਵਾਇਆ ਕਰਦੇ ਅਤੇ ਜੇਤੂਆਂ ਨੂੰ ਸਨਮਾਨਿਤ ਕਰ ਕੇ ਹੋਰ ਉਤਸ਼ਾਹਿਤ ਕਰਦੇ ਸਨ।[੧੯] ਗੁਰੂ ਜੀ ਨੇ ਪਾਣੀ ਦੀ ਕਿੱਲਤ ਨੂੰ ਦੂਰ ਕਰਨ ਲਈ ਸੰਗਤ ਵਾਸਤੇ ਬੀਬੀ ਅਮਰੋ ਜੀ ਦੁਆਰਾ ਬੇਨਤੀ ਕਰਨ 'ਤੇ ਖੂਹ ਖੁਦਵਾਇਆ ਸੀ। ਬਾਬਾ ਅਮਰਦਾਸ ਜੀ (ਸ੍ਰੀ ਗੁਰੂ ਅਮਰਦਾਸ ਜੀ) ਨੇ ਖਡੂਰ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਲਗਪਗ ੧੨ ਸਾਲ ਸੇਵਾ ਕੀਤੀ। ਉਨ੍ਹਾਂ ਦੀ ਸੇਵਾ ਘਾਲਣਾ, ਅਨਿਨ ਭਗਤੀ ਅਤੇ ਪ੍ਰਬੰਧਕੀ ਯੋਗਤਾ ਤੋਂ ਖੁਸ਼ ਹੋ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਿਆਈ ਉਨ੍ਹਾਂ ਨੂੰ ਬਖ਼ਸ਼ ਦਿੱਤੀ।

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਸ੍ਰੀ ਗੁਰੂ ਅਮਰਦਾਸ ਜੀ ਲਗਪਗ ੨੨ ਸਾਲ ਗੁਰਿਆਈ 'ਤੇ ਸੁਭਾਇਮਾਨ ਰਹੇ ਸਨ। ਉਹ ਸਮੇਂ-ਸਮੇਂ 'ਤੇ ਇਸ ਨਗਰ ਵਿਚ ਆਪਣੇ ਪਵਿੱਤਰ ਚਰਨ ਪਾਉਂਦੇ ਰਹੇ। ਸ੍ਰੀ ਗੁਰੂ ਰਾਮਦਾਸ ਜੀ ਸਮੇਂ ਸਿੱਖੀ ਦਾ ਪ੍ਰਚਾਰ ਕੇਂਦਰ ਗੁਰੂ ਕਾ ਚੱਕ (ਸ੍ਰੀ ਅੰਮ੍ਰਿਤਸਰ) ਸੀ, ਗੁਰੂ ਸਾਹਿਬ ਜੀ ਜਦੋਂ ਵੀ ਸ੍ਰੀ ਅੰਮ੍ਰਿਤਸਰ ਤੋਂ ਗੋਇੰਦਵਾਲ ਸਾਹਿਬ ਆਉਂਦੇ ਤਾਂ ਉਹ ਖਡੂਰ ਸਾਹਿਬ ਹੋ ਕੇ ਜਾਂਦੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਇਸ ਨਗਰ ਵਿਚ ਚਰਨ ਪਾਏ ਸਨ। ਆਪ ਜੀ, ਮਾਤਾ ਖੀਵੀ ਜੀ ਦੇ ਗੁਰਪੁਰੀ ਸਿਧਾਰਨ ਦੀ ਖ਼ਬਰ ਸੁਣ ਕੇ ਖਡੂਰ ਸਾਹਿਬ ਆਏ ਸਨ।[੨੦] ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਰਨ ਤਾਰਨ ਨਗਰ ਵਸਾਇਆ, ਇਸ ਨਗਰ ਦੀ ਸਥਾਪਨਾ ਤੋਂ ਬਾਅਦ ਗੁਰੂ ਜੀ ਵੱਖ-ਵੱਖ ਨਗਰਾਂ ਵਿਚ ਗੁਰਸਿੱਖੀ ਦਾ ਪ੍ਰਚਾਰ ਕਰਦੇ ਖਡੂਰ ਸਾਹਿਬ ਪਹੁੰਚੇ ਸਨ।[੨੧]

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਜਦੋਂ ਬਾਬਾ ਮੋਹਨ ਜੀ ਕੋਲੋਂ ਪੋਥੀਆਂ ਲੈਣ ਗੋਇੰਦਵਾਲ ਸਾਹਿਬ ਆਏ ਸਨ, ਪੋਥੀਆਂ ਲੈਣ ਤੋਂ ਬਾਅਦ ਸ੍ਰੀ ਗੁਰੂ ਅਰਜਨ ਦੇਵ ਜੀ ਗੋਇੰਦਵਾਲ ਸਾਹਿਬ ਤੋਂ ਚੱਲ ਕੇ ਖਡੂਰ ਸਾਹਿਬ ਆ ਕੇ ਰੁਕੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਬਾਬਾ ਦਾਤੂ ਜੀ ਵਿਚਕਾਰ ਵਿਚਾਰ ਗੋਸ਼ਟਿ ਹੋਈ।[੨੨]

ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਵਿਆਹ ਸਮੇਂ ਵੀ ਬਰਾਤ ਸਮੇਤ ਖਡੂਰ ਸਾਹਿਬ ਇੱਕ ਰਾਤ ਲਈ ਰੁਕੇ ਸਨ।[੨੩] ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਗਵਾਲੀਅਰ ਦੇ ਕਿਲ੍ਹੇ ਵਿੱਚੋਂ ਰਿਹਾਅ ਹੋਣ ਤੋਂ ਬਾਅਦ ਵੱਖ-ਵੱਖ ਇਤਿਹਾਸਿਕ ਸਥਾਨਾਂ ਦੀ ਯਾਤਰਾ ਕਰਦੇ ਹੋਏ ਖਡੂਰ ਸਾਹਿਬ ਆਏ ਸਨ।[੨੪] ਭਾਈ ਗੁਰਦਾਸ ਜੀ ਦੇ ਅਕਾਲ ਚਲਾਣੇ ਦੀ ਖ਼ਬਰ ਸੁਣ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗੋਇੰਦਵਾਲ ਸਾਹਿਬ ਆਏ ਸਨ। ਭਾਈ ਗੁਰਦਾਸ ਜੀ ਦਾ ਅੰਤਿਮ ਸਸਕਾਰ ਗੁਰੂ ਜੀ ਨੇ ਆਪਣੇ ਹੱਥੀਂ ਕੀਤਾ, ਵਾਪਸ ਸ੍ਰੀ ਅੰਮ੍ਰਿਤਸਰ ਨੂੰ ਜਾਂਦਿਆਂ ਗੁਰੂ ਜੀ ਪਰਵਾਰ ਸਮੇਤ ਖਡੂਰ ਸਾਹਿਬ ਠਹਿਰੇ ਸਨ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅਸਥਾਨਾਂ ਦੇ ਦਰਸ਼ਨ ਕਰਨ ਉਪਰੰਤ ਸ੍ਰੀ ਅੰਮ੍ਰਿਤਸਰ ਵੱਲ ਨੂੰ ਚੱਲ ਪਏ ਸਨ।[੨੫]

ਸ੍ਰੀ ਗੁਰੂ ਹਰਿਰਾਇ ਜੀ ਗੋਇੰਦਵਾਲ ਸਾਹਿਬ ਗੁਰ-ਅਸਥਾਨਾਂ ਦੇ ਦਰਸ਼ਨ ਕਰਨ ਤੋਂ ਬਾਅਦ ਖਡੂਰ ਸਾਹਿਬ ਆਏ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬੰਸ ਦਾ ਸਤਿਕਾਰ ਕੀਤਾ ਅਤੇ ਇੱਕ ਰਾਤ ਇਸ ਨਗਰ ਵਿਚ ਬਤੀਤ ਕੀਤੀ ਸੀ।[੨੬] ਸ੍ਰੀ ਗੁਰੂ ਤੇਗ ਬਹਾਦਰ ਜੀ ਗੁਰਿਆਈ 'ਤੇ ਸੁਭਾਇਮਾਨ ਹੋਣ ਉਪਰੰਤ ਸ੍ਰੀ ਅੰਮ੍ਰਿਤਸਰ ਦਰਸ਼ਨਾਂ ਨੂੰ ਜਾਂਦੇ ਹੋਏ ਖਡੂਰ ਸਾਹਿਬ ਪੁੱਜੇ ਸਨ।[੨੭]

ਚਮਕੌਰ ਸਾਹਿਬ ਦੀ ਜੰਗ ਵਿਚ ਸ਼ਹੀਦ ਹੋਣ ਵਾਲੇ ਸਿੰਘਾਂ ਵਿਚ ਤਿੰਨ ਸਿੰਘ-ਭਾਈ ਪੰਜਾਬ ਸਿੰਘ, ਭਾਈ ਦਮੋਦਰ ਸਿੰਘ, ਭਾਈ ਭਗਵਾਨ ਸਿੰਘ ਖਡੂਰ ਸਾਹਿਬ ਨਗਰ ਦੇ ਨਿਵਾਸੀ ਸਨ। ਸੀਨਾ-ਬਸੀਨਾ ਚੱਲੀ ਆਉਂਦੀ ਪਰੰਪਰਾ ਅਨੁਸਾਰ ਸ੍ਰੀ ਮੁਕਤਸਰ ਸਾਹਿਬ ਦੇ ਯੁੱਧ ਵਿਚ ਸ਼ਹੀਦ ਹੋਣ ਵਾਲੇ ਚਾਲੀ ਮੁਕਤਿਆਂ ਵਿੱਚੋਂ ਦੋ ਸ਼ਹੀਦ ਮੁਕਤੇ ਖਡੂਰ ਸਾਹਿਬ ਦੇ ਨਿਵਾਸੀ ਸਨ। ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਪਾਵਨ ਅਸਥਾਨ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਖਾਰਬਿੰਦ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨ ਕਥਾ ਸਰਵਣ ਕਰਕੇ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਨ ਵਾਲੇ ਅਠਤਾਲੀ (੪੮) ਸਿੰਘਾਂ ਵਿੱਚੋਂ ਤਿੰਨ ਸਿੰਘ- ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਮੇਵਾ ਸਿੰਘ ਖਡੂਰ ਸਾਹਿਬ ਦੇ ਵਸਨੀਕ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਨੇ ਨਾਂਦੇੜ ਸਾਹਿਬ (ਮਹਾਰਾਸ਼ਟਰ) ਤੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਆਸ਼ੀਰਵਾਦ ਦੇ ਕੇ ਜ਼ੁਲਮ ਦਾ ਨਾਸ਼ ਕਰਨ ਲਈ ਪੰਜਾਬ ਵੱਲ ਤੋਰਿਆ ਸੀ। ਗੁਰੂ ਸਾਹਿਬ ਜੀ ਨੇ ਇੱਕ ਨਗਾਰਾ, ਇੱਕ ਨਿਸ਼ਾਨ ਸਾਹਿਬ ਅਤੇ ਆਪਣੇ ਭੱਥੇ ਵਿੱਚੋਂ ਪੰਜ ਤੀਰ ਦਿੱਤੇ ਅਤੇ ਪੰਜਾਂ ਪਿਆਰਿਆਂ ਵਜੋਂ ਪੰਜ ਸਿੰਘ ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਦਯਾ ਸਿੰਘ ਅਤੇ ਭਾਈ ਰਣ ਸਿੰਘ ਸਮੇਤ ੨੦ ਸਿੰਘ ਸਹਾਇਤਾ ਲਈ ਵੀ ਨਾਲ ਭੇਜੇ ਸਨ।[੨੮] ਭਾਈ ਬਿਨੋਦ ਸਿੰਘ ਅਤੇ ਭਾਈ ਕਾਹਨ ਸਿੰਘ ਪਿਉ-ਪੁੱਤਰ ਸਨ, ਜੋ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬੰਸ ਵਿੱਚੋਂ ਸਨ। ਇਹ ਦੋਵੇਂ ਸਿੰਘ ਖਡੂਰ ਸਾਹਿਬ ਦੇ ਨਿਵਾਸੀ ਸਨ। ਉਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਜੰਗਾਂ-ਯੁੱਧਾਂ ਵਿੱਚ ਹਿੱਸਾ ਲਿਆ ਸੀ। ਕਰਨਾਲ ਸ਼ਹਿਰ ਫਤਹ ਕਰਨ ਤੋਂ ਬਾਅਦ ਉਸ ਸ਼ਹਿਰ ਦਾ ਪ੍ਰਬੰਧ ਬਾਬਾ ਬਿਨੋਦ ਸਿੰਘ ਨੂੰ ਸੌਂਪਿਆ ਗਿਆ ਸੀ।[੨੯] ਮਾਰਚ ੧੭੧੬ ਈ. ਵਿਚ ਗੁਰਦਾਸ ਨੰਗਲ

ਦੀ ਗੜ੍ਹੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਨਾਲ ਗ੍ਰਿਫਤਾਰ ਕੀਤੇ ਗਏ ਸਿੰਘਾਂ ਵਿਚ ੧੫ ਸਿੰਘ ਖਡੂਰ ਸਾਹਿਬ ਦੇ ਸਨ, ਜਿਨ੍ਹਾਂ ਨੂੰ ਦਿੱਲੀ ਵਿਚ ਸ਼ਹੀਦ ਕੀਤਾ ਗਿਆ।

ਸਿੱਖ ਮਿਸਲ ਕਾਲ ਸਮੇਂ ਖਡੂਰ ਸਾਹਿਬ ਨਗਰ ਆਹਲੂਵਾਲੀਆ ਮਿਸਲ ਦੇ ਪ੍ਰਬੰਧ ਵਿਚ ਰਿਹਾ ਹੈ। ਬਾਰ੍ਹਾਂ ਮਿਸਲਾਂ ਨੂੰ ਇਕੱਠਿਆਂ ਕਰ ਕੇ ਮਹਾਰਾਜਾ ਰਣਜੀਤ ਸਿੰਘ ਨੇ ੧੯ਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਵਿਸ਼ਾਲ ਸਿੱਖ ਰਾਜ ਸਥਾਪਿਤ ਕੀਤਾ ਸੀ। ਇਤਿਹਾਸ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਨੇ ਸਿੱਖ ਰਾਜ ਦੀ ਸਥਾਪਤੀ ਤੋਂ ਬਾਅਦ ਗੁਰੂ ਸਾਹਿਬਾਨ ਨਾਲ ਸੰਬੰਧਿਤ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦੀ ਵੱਡੇ ਪੱਧਰ 'ਤੇ ਸੇਵਾ ਕਰਾਈ ਸੀ। ਖਡੂਰ ਸਾਹਿਬ ਦੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਗੁਰਦੁਆਰਾ ਤਪਿਆਣਾ ਸਾਹਿਬ ਅਤੇ ਗੁਰਦੁਆਰਾ ਅੰਗੀਠਾ ਸਾਹਿਬ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਨੇ ਸ. ਚਿਮਨਾ ਸਿੰਘ ਕੋਲੋਂ ਕਰਵਾਈ ਸੀ। ਤਕਰੀਬਨ ਇਸ ਤੋਂ ਸੌ ਸਾਲ ਬਾਅਦ ਇਸ ਅਸਥਾਨ ਦੀ ਅਧਿਆਤਮਕ ਮਹੱਤਤਾ ਨੂੰ ਪਛਾਣਦਿਆਂ ਸੰਤ ਬਾਬਾ ਗੁਰਮੁਖ ਸਿੰਘ ਜੀ ਨੇ ਇੱਥੇ ਕਾਰ-ਸੇਵਾ ਦਾ ਹੈੱਡਕੁਆਟਰ ਬਣਾ ਕੇ ਇਨ੍ਹਾਂ ਗੁਰ-ਅਸਥਾਨਾਂ ਦੀ ਸੇਵਾ ਸੰਗਤ ਦੇ ਸਹਿਯੋਗ ਨਾਲ ਅਰੰਭੀ। ਸਮੇਂ-ਸਮੇਂ ਸੰਤ ਬਾਬਾ ਸਾਧੂ ਸਿੰਘ ਜੀ, ਸੰਤ ਬਾਬਾ ਝੰਡਾ ਸਿੰਘ ਜੀ, ਸੰਤ ਬਾਬਾ ਉੱਤਮ ਸਿੰਘ ਜੀ ਅਤੇ ਅੱਜਕਲ੍ਹ ਸਤਿਕਾਰਯੋਗ ਬਾਬਾ ਸੇਵਾ ਸਿੰਘ ਜੀ ਇਨ੍ਹਾਂ ਸੇਵਾਵਾਂ ਨੂੰ ਅੱਗੇ ਵਧਾ ਰਹੇ ਹਨ। ਅੱਜ ਇਹ ਸੇਵਾ ਕੇਵਲ ਇਤਿਹਾਸਿਕ ਅਸਥਾਨਾਂ ਦੀਆਂ ਇਮਾਰਤਾਂ ਬਣਾਉਣ ਜਾਂ ਸੰਵਾਰਨ ਤਕ ਹੀ ਨਹੀਂ ਬਲਕਿ ਇਨ੍ਹਾਂ ਸੇਵਾਵਾਂ ਨੇ ਧਾਰਮਿਕ, ਸਮਾਜਿਕ, ਵਿੱਦਿਅਕ ਅਤੇ ਵਾਤਰਵਰਨ ਸੰਭਾਲ ਸੰਬੰਧੀ ਕਾਰਜਾਂ ਵਿਚ ਅਥਾਹ ਯੋਗਦਾਨ ਪਾ ਕੇ ਇੱਕ ਨਿਵੇਕਲੀ ਦਿਸ਼ਾ ਪ੍ਰਦਾਨ ਕੀਤੀ ਹੈ। ਖਡੂਰ ਸਾਹਿਬ ਪੰਜਾਬ ਰਾਜ ਦਾ ਪ੍ਰਸ਼ਾਸਨਿਕ, ਲੋਕ ਸਭਾ, ਵਿਧਾਨ ਸਭਾ ਹਲਕਾ ਵੀ ਹੈ। ਵਰਤਮਾਨ ਸਮੇਂ ਕਾਰ-ਸੇਵਾ ਖਡੂਰ ਸਾਹਿਬ ਦੀਆਂ ਵਿੱਦਿਅਕ, ਵਾਤਾਵਰਨ ਅਤੇ ਲੋਕ-ਭਲਾਈ ਯੋਜਨਾਵਾਂ ਦੇ ਪ੍ਰਸਾਰ ਨਾਲ ਖਡੂਰ ਸਾਹਿਬ ਦੁਨੀਆ ਭਰ ਦੇ ਨਕਸ਼ੇ ਉੱਪਰ ਆਪਣੀ ਨਿਵੇਕਲੀ ਪਛਾਣ ਸਥਾਪਿਤ ਕਰ ਰਿਹਾ ਹੈ।

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਖਡੂਰ ਸਾਹਿਬ ਨਗਰ ਸਿੱਖ ਧਰਮ ਦਾ ਬਹੁਤ ਹੀ ਅਹਿਮ ਧਾਰਮਿਕ ਅਤੇ ਇਤਿਹਾਸਿਕ ਮਹੱਤਤਾ ਵਾਲਾ ਪਾਵਨ ਅਸਥਾਨ ਹੈ। ਅੱਠ ਗੁਰੂ ਸਾਹਿਬਾਨ ਜੀ ਨੇ ਇਸ ਨਗਰ ਵਿਚ ਪਾਵਨ ਚਰਨ ਪਾ ਕੇ ਇਸ ਧਰਤੀ ਨੂੰ ਵਡਿਆਈ ਪ੍ਰਦਾਨ ਕੀਤੀ ਹੈ। ਇਸ ਦਾ ਇਤਿਹਾਸਿਕ ਮਹੱਤਵ ਕੇਵਲ ਗੁਰੂ ਕਾਲ ਤਕ ਹੀ ਸੀਮਿਤ ਨਹੀਂ ਰਿਹਾ ਬਲਕਿ ਇਸ ਨਗਰ ਨੇ ਗੁਰੂ-ਕਾਲ ਤੋਂ ਬਾਅਦ ਵੀ ਸਮੇਂ-ਸਮੇਂ ਖ਼ਾਲਸਾ ਪੰਥ ਦੀਆਂ ਸੇਵਾਵਾਂ ਵਿਚ ਹਾਜ਼ਰੀ ਭਰੀ ਹੈ। ਇਹ ਅਸਥਾਨ ਅਜੋਕੇ ਸਮੇਂ ਅੰਦਰ ਸਿੱਖਾਂ ਦੇ ਧਾਰਮਿਕ ਅਤੇ ਅਕਾਦਮਿਕ (ਵਿੱਦਿਅਕ) ਕੇਂਦਰ ਵਜੋਂ ਨਿਰੰਤਰ ਭੂਮਿਕਾ ਨਿਭਾਅ ਰਿਹਾ ਹੈ।

**ਹਵਾਲੇ :**

੧. *ਵਾਰਾਂ ਭਾਈ ਗੁਰਦਾਸ ਜੀ*, ਵਾਰ ੧, ਪਉੜੀ ੨੪.

੨. *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ੬੬੨.
੩. *ਵਾਰਾਂ ਭਾਈ ਗੁਰਦਾਸ ਜੀ*, ਵਾਰ ੧, ਪਉੜੀ ੩੮.
੪. Kirpal Singh & Kharak Singh (edi.), *History of The Sikhs & Their Religion,* S.G.P.C. Sri Amritsar, 2020, P. 99.
੫. ਭਾਈ ਅਮਰ ਸਿੰਘ ਤ੍ਰੇਹਣ, *ਇਤਿਹਾਸ ਸ੍ਰੀ ਖਡੂਰ ਸਾਹਿਬ ਅਤੇ ਸ੍ਰੀ ਗੋਇੰਦਵਾਲ ਸਾਹਿਬ*, ਪ੍ਰਕਾਸ਼ਕ ਲੇਖਕ ਖੁਦ, ਮਿਤੀਹੀਣ, ਪੰਨਾ ੨.
੬. H.A. Rose, *A Glassary of Tribes and Castes of the Punjab and North West Frontier Province,* Vol. ?, Language Department, Punjab, Patiala, 1970, P. 494&534, ਹੁਸ਼ਿਆਰ ਸਿੰਘ ਦੁਲੇਹ, ਜੱਟਾਂ ਦਾ ਇਤਿਹਾਸ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, ੨੦੦੧, ਪੰਨਾ ੬੭.
੭. ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,* ਜਿਲਦ ਦੂਜੀ, ਭਾਈ ਵੀਰ ਸਿੰਘ (ਸੰਪਾ.), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੨੦੧੧ ਪੰਨਾ ੩੦੪.
੮. ਭਾਈ ਵੀਰ ਸਿੰਘ, *ਅਸ਼ਟ ਗੁਰੂ ਚਮਤਕਾਰ,* ਭਾਗ ੧, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, ੧੯੬੮, ਪੰਨਾ ੩੧.
੯. *ਵਾਰਾਂ ਭਾਈ ਗੁਰਦਾਸ ਜੀ,* ਵਾਰ ੧੧ ਪਉੜੀ ੧੪.
੧੦. ਗਿ. ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ,* ਭਾਗ-੧, ਭਾਸ਼ਾ ਵਿਭਾਗ, ਪੰਜਾਬ, ੧੯੯੯, ਪੰਨਾ ੩੦੯.
੧੧. *ਵਾਰਾਂ ਭਾਈ ਗੁਰਦਾਸ ਜੀ,* ਵਾਰ ੧ ਪਉੜੀ ੪੫.
੧੨. ਗਿ. ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ,* ਭਾਗ ਪਹਿਲਾ, ਪੰਨਾ ੩੧੫.
੧੩. *ਵਾਰਾਂ ਭਾਈ ਗੁਰਦਾਸ ਜੀ,* ਵਾਰ ੧ ਪਉੜੀ ੪੬.
੧੪. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੯੬੭.
੧੫. ਗਿਆਨੀ ਗਿਆਨ ਸਿੰਘ, *ਸ੍ਰੀ ਗੁਰ ਪੰਥ ਪ੍ਰਕਾਸ਼,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੮੭, ਪੰਨਾ ੮੦.
੧੬. ਡਾ. ਬਲਕਾਰ ਸਿੰਘ, *ਬਾਣੀ ਗੁਰੂ ਅੰਗਦ ਦੇਵ ਜੀ ਦਾ ਤੁਕ-ਤਤਕਰਾ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੭, ਪੰਨਾ ੧੦.
੧੭. ਡਾ. ਕੁਲਵਿੰਦਰ ਸਿੰਘ (ਸੰਪਾ.), *ਮਹਿਮਾ ਪ੍ਰਕਾਸ਼* (ਵਾਰਤਕ), ਸਾਖੀ ੨੨, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੦੪, ਪੰਨਾ ੫੭.
੧੮. ਡਾ. ਗੁਰਮੇਲ ਸਿੰਘ (ਸੰਪਾ.), *ਗੁਰੂ ਅੰਗਦ ਦੇਵ ਸ੍ਰੋਤ-ਪੁਸਤਕ,* ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ, ਪਟਿਆਲਾ, ੨੦੦੬, ਪੰਨਾ ੪੪੮.
੧੯. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼,* ਭਾਗ ਦੂਜਾ, ਗੋਬਿੰਦ ਸਿੰਘ ਲਾਂਬਾ (ਸੰਪਾ.), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੨੦੧੧, ਪੰਨਾ ੮੫.
੨੦. ਭਾਈ ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ,* ਪਿਆਰਾ ਸਿੰਘ ਪਦਮ (ਸੰਪਾ.), ਸਿੰਘ ਬ੍ਰਦਰਜ਼, ਅੰਮ੍ਰਿਤਸਰ, ੧੯੯੭, ਪੰਨਾ ੭੪.
੨੧. ਗਿ. ਗਿਆਨ ਸਿੰਘ *ਤਵਾਰੀਖ ਗੁਰੂ ਖਾਲਸਾ,* ਭਾਗ-ਪਹਿਲਾ, ਪੰਨਾ ੪੦੧.
੨੨. ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,* ਜਿਲਦ ਛੇਵੀਂ, ਪੰਨੇ ੨੦੬੬-੭੧. ਭਗਤ ਸਿੰਘ, *ਗੁਰਬਿਲਾਸ ਪਾਤਸ਼ਾਹੀ ੬,* ਗੁਰਮੁਖ ਸਿੰਘ (ਸੰਪਾ.), ਪੰਜਾਬੀ ਯੂਨੀ., ਪਟਿਆਲਾ, ੧੯੯੭, ਪੰਨੇ ੧੧੦-੧੧੬.
੨੩. ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,* ਜਿਲਦ ਛੇਵੀਂ, ਪੰਨੇ ੨੨੭੦.
੨੪. ਗਿ. ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ,* ਭਾਗ ਪਹਿਲਾ, ਪੰਨਾ ੪੫੩.
੨੫. ਭਗਤ ਸਿੰਘ, *ਗੁਰਬਿਲਾਸ ਪਾਤਸ਼ਾਹੀ ੬,* ਪੰਨਾ ੬੮੫.
੨੬. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼,* ਭਾਗ ਦੂਜਾ, ਪੰਨਾ ੫੬੬, ਭਾਈ ਸੰਤੋਖ ਸਿੰਘ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਜਿਲਦ ਨੌਂਵੀਂ, ਪੰਨੇ ੩੫੯੯-੩੬੦੦.
੨੭. ਗਿ. ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ,* ਭਾਗ-ਪਹਿਲਾ, ਪੰਨਾ ੬੬੮.
੨੮. ਡਾ. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵਕੋਸ਼,* ਭਾਗ ਦੂਜਾ, ਗੁਰਰਤਨ ਪਬਲਿਸ਼ਰਜ਼, ਪਟਿ., ਪੰਨਾ ੧੩੦੧.
੨੯. *ਉਹੀ,* ਪੰਨਾ ੧੪੩੫.

# ਗੁਰਬਾਣੀ ਵਿਚ 'ਅਖਰ' ਦਾ ਸੰਕਲਪ

*-ਡਾ. ਬਲਜਿੰਦਰ ਸਿੰਘ**

ਮੌਜੂਦਾ ਸਮੇਂ ਵਿਚ 'ਅਖਰ' ਪਦ ਆਮ ਤੌਰ 'ਤੇ ਲਿਪੀ ਦੇ ਕਿਸੇ ਵਰਣ ਨੂੰ ਕਿਹਾ ਜਾਂਦਾ ਹੈ, ਪਰ ਜਦੋਂ ਇਸ ਪਦ ਦਾ ਗੰਭੀਰ ਦਾਰਸ਼ਨਿਕ ਵਿਵੇਚਨ ਕਰਦੇ ਹਾਂ, ਤਾਂ ਇਸ ਦਾ ਬੁਨਿਆਦੀ ਅਰਥ ਅਬਿਨਾਸ਼ੀ ਭਾਵ ਜੋ ਕਦੇ ਨਸ਼ਟ ਨਾ ਹੋਵੇ ਸਿਧ ਹੁੰਦਾ ਹੈ। ਇੰਵ ਇਸ ਪਦ ਦੇ ਅਰਥ ਬ੍ਰਹਮ ਤੋਂ ਲਿਪੀ ਦੇ ਅਖਰਾਂ ਤੀਕ ਵਿਸਤ੍ਰਿਤ ਹੋਣ ਦਾ ਬੋਧ ਹੁੰਦਾ ਹੈ। ਇਸ ਪਦ ਦਾ ਸਰਵੋਤਮ ਅਰਥ ਅਤੇ ਸੂਖਮ ਰੂਪ ਬ੍ਰਹਮ ਹੈ, ਜਦੋਂ ਕਿ ਹੇਠਲਾ ਅਤੇ ਸਥੂਲ ਅਰਥ ਲਿਪੀ ਦਾ ਕੋਈ ਵਰਣ ਹੈ। 'ਅਖਰ' ਦਾ ਵਿਕਾਸ ਸੰਸਕ੍ਰਿਤ 'ਅਕ੍ਸ਼ਰ' ਪਦ ਤੋਂ ਹੋਇਆ ਹੈ, ਜਿਸ ਦੇ ਹੋਰ ਨਾਮ 'ਅਕ੍ਸ਼ਰ' ਅਤੇ 'ਅਕ੍ਸ਼ਰਮ੍' ਹਨ। ਸੰਸਕ੍ਰਿਤ ਕੋਸ਼ਾਂ ਵਿਚ ਇਸ ਦੇ ਜੋ ਪ੍ਰਮੁੱਖ ਅਰਥ ਦਿੱਤੇ ਗਏ ਹਨ, ਉਹ ਨਿਮਨਾਨੁਸਾਰ ਹਨ- ਜੋ ਕ੍ਸ਼ਯ ਨ ਹੋ ਸਕੇ, ਅਵਿਨਾਸ਼ੀ, ਅਨਸ਼੍ਵਰ, ਸ਼ਿਵ, ਵਿਸ਼ਣੂ, ਸਥਿਰ, ਦ੍ਰਿੜ੍ਹ ਵਰਣਮਾਲਾ ਦਾ ਇਕ ਅਖਰ, ਕੋਈ ਇਕ ਧੁਨੀ, ਇਕ ਜਾਂ ਅਨੇਕ ਵਰਣ, ਦਸਤਾਵੇਜ਼, ਲਿਖਾਈ, ਅਬਿਨਾਸ਼ੀ ਆਤਮਾ, ਪਾਰਬ੍ਰਹਮ, ਪਾਣੀ, ਆਕਾਸ਼, ਪਰਮਾਨੰਦ, ਮੋਕਸ਼ ਆਦਿ।[੧]

ਗੁਰਬਾਣੀ ਵਿਚ 'ਅਖਰ' ਪਦ ਦੇ ਕਈ ਰੂਪ ਵਰਤੇ ਗਏ ਹਨ, ਜਿਹਾ ਕਿ ਅਖਰ, ਅਖਰਾ, ਅਖਰੀ, ਆਖੵਰ, ਅਛਰ, ਅਛਰਣਹ ਆਦਿ। ਗੁਰਬਾਣੀ ਵਿਚ ਹੀ ਕੁਝ ਸਥਾਨਾਂ 'ਤੇ ਇਸ ਦੀ ਵਰਤੋਂ ਦੂਜੇ ਸ਼ਬਦਾਂ ਨਾਲ ਸੰਧੀ ਕਰ ਕੇ ਕੀਤੀ ਗਈ ਹੈ, ਜਿਹਾ ਕਿ ਅਧਾਖੵਰ, ਸੁਧਾਖਰੁ, ਸੁਧਾਖੵਰ ਆਦਿ। ਗੁਰਬਾਣੀ ਵਿਆਖਿਆਕਾਰਾਂ ਨੇ ਇਸ ਪਦ ਨੂੰ ਆਪਣੇ-ਆਪਣੇ ਢੰਗ ਨਾਲ ਅਰਥਾਉਣ ਦੇ ਪ੍ਰਯਤਨ ਕੀਤੇ ਹਨ। ਗਿਆਨੀ ਹਜ਼ਾਰਾ ਸਿੰਘ ਕ੍ਰਿਤ 'ਸ੍ਰੀ ਗੁਰੂ ਗ੍ਰੰਥ ਕੋਸ਼' ਅਨੁਸਾਰ ਅਖਰ ਸੰਸਕ੍ਰਿਤ 'ਅਕ੍ਸ਼ਯ' ਤੋਂ ਬਣਿਆ ਹੈ ਅਤੇ ਇਸ ਦੇ ਅਰਥ ਹਨ- ਉਹ ਚਿੰਨ੍ਹ ਜੋ ਆਵਾਜ਼ ਦੀ ਥਾਂ ਲਿਖਿਆ ਜਾਵੇ, ਵਰਣਮਾਲਾ ਦਾ ਹਰਫ਼, ਉਪਦੇਸ਼, ਸ਼ਬਦ, ਨਾਮ ਰੂਪ, ਈਸ਼ਵਰ ਰੂਪ ਅਖਰ, ਜੋ ਨਾ ਖਰੇ, ਈਸ਼ਵਰ ਦਾ ਨਾਮ।[੨] 'ਮਹਾਨ ਕੋਸ਼' ਅਨੁਸਾਰ ਸੰਸਕ੍ਰਿਤ 'ਅਕ੍ਸ਼ਰ' ਤੋਂ 'ਅਖਰ' ਪਦ ਬਣਿਆ ਹੈ, ਜਿਸ ਦੇ ਅਰਥ ਹਨ- ਵਰਣ, ਹਰਫ਼, ਬਾਣੀ ਦੇ ਲਿਖਣ ਲਈ ਥਾਪੇ ਹੋਏ ਚਿੰਨ੍ਹ, ਜੋ ਖਰਦਾ ਨਹੀਂ, ਅਵਿਨਾਸ਼ੀ।[੩]

ਡਾ. ਰਤਨ ਸਿੰਘ ਜੱਗੀ ਨੇ 'ਸਿੱਖ ਪੰਥ ਵਿਸ਼ਵਕੋਸ਼' ਵਿਚ ਅਖਰ ਬਾਰੇ ਲਿਖਿਆ ਹੈ ਕਿ ਇਹ ਸੰਸਕ੍ਰਿਤ ਦੇ 'ਅਕਸ਼ਰ' ਸ਼ਬਦ ਦਾ ਤਦਭਵ ਰੂਪ ਹੈ। ਉਨ੍ਹਾਂ

** ਅਸਿਸਟੈਂਟ ਪ੍ਰੋਫ਼ੈਸਰ (ਧਰਮ ਅਧਿਐਨ) ਯੂਨੀਵਰਸਿਟੀ ਕਾਲਜ, ਚੁੰਨੀ ਕਲਾਂ, ਸ੍ਰੀ ਫਤਿਹਗੜ੍ਹ ਸਾਹਿਬ। ਮੋ: ੯੯੮੮੬-੪੬੬੧੨, ੮੧੪੬੧-੧੦੬੧੨*

ਅਨੁਸਾਰ 'ਨ ਕਸ਼ਰਿਤ ਇਤਿ ਅਕਸ਼ਰ:' ਅਰਥਾਤ 'ਜੋ ਨਾ ਖੁਰੇ ਉਹ ਅਕਸ਼ਰ ਹੈ'। ਇਸ ਤਰਾਂ ਅਖਰ ਉਹ ਤਤਵ ਹੈ, ਜੋ ਖੁਰਦਾ ਨਹੀਂ, ਨਸ਼ਟ ਨਹੀਂ ਹੁੰਦਾ। ਇਸ ਵਿਚ ਕਿਸੇ ਕਿਸਮ ਦਾ ਕੋਈ ਪਰਿਵਰਤਨ ਜਾਂ ਵਿਕਾਸ ਨਹੀਂ ਹੁੰਦਾ। ਇਸ ਤੱਤ ਤੋਂ ਇਹ ਅਵਿਨਾਸ਼ੀ ਪਾਰਬ੍ਰਹਮ ਦਾ ਵਾਚਕ ਸਿਧ ਹੁੰਦਾ ਹੈ।[੪] ਭਗਤ ਕਬੀਰ ਜੀ ਨੇ ਦੁਨਿਆਵੀ ਅਖਰਾਂ ਨੂੰ ਖੁਰਨ ਵਾਲਾ ਮੰਨ ਕੇ ਪਰਮ ਸਤਾ ਨੂੰ ਅਖੁਰ ਦੱਸਿਆ ਹੈ

*'ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੪੦)*

ਸੰਸਾਰ ਦੀਆਂ ਭਾਸ਼ਾਵਾਂ ਜਾਂ ਧੁਨੀਆਂ ਨੂੰ ਪ੍ਰਗਟ ਕਰਨ ਵਾਲੇ ਚਿੰਨ੍ਹ ਹੀ ਅਖਰ ਕਹੇ ਜਾਂਦੇ ਹਨ। ਸੰਸਕ੍ਰਿਤ ਸਾਹਿਤ ਵਿਚ ਇਸਦੀ ਵਰਤੋਂ ਧੁਨੀਆਤਮਕ (ਉਚਰਿਤ) ਅਤੇ ਸੰਕੇਤਆਤਮਕ (ਲਿਖਿਤ) ਦੋਹਾਂ ਅਰਥਾਂ ਵਿਚ ਕੀਤੀ ਮਿਲਦੀ ਹੈ। ਸੰਕੇਤਆਤਮਕ ਅਖਰ ਨੂੰ ਵਰਣ ਵੀ ਕਿਹਾ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਖਰ ਨੂੰ ਇਸ ਅਰਥ ਵਿਚ ਵਰਤਦਿਆਂ ਕਿਹਾ ਹੈ-

*ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ॥*
*ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੪੬)*

ਡਾ. ਜੱਗੀ ਅਨੁਸਾਰ ਉਪਰੋਕਤ ਅਰਥਾਂ ਤੋਂ ਇਲਾਵਾ ਗੁਰਬਾਣੀ ਵਿਚ 'ਅਖਰ' ਦੀ ਵਰਤੋਂ

**ਉਪਦੇਸ਼-** *ਅਖਰ ਨਾਨਕ ਆਖਿਓ ਆਪਿ॥*

**ਮੰਤ੍ਰ-** *ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥*

**ਪਦਾਰਥ-** *ਦ੍ਰਿਸਟਿਮਾਨ ਅਖਰ ਹੈ ਜੇਤਾ* ਆਦਿ ਅਰਥਾਂ ਵਿਚ ਹੋਈ ਮਿਲਦੀ ਹੈ।

ਡਾ. ਬਲਬੀਰ ਸਿੰਘ ਨੇ 'ਅਖਰ' ਦੇ ਅਰਥ ਨਾਮ, ਮੰਤ੍ਰ, ਉਪਦੇਸ਼, ਪੁਸਤਕਾਂ, ਵਰਣ ਆਦਿ ਦਰਸਾਏ ਹਨ।[੫]

ਵਰਣ ਦੇ ਅਰਥਾਂ ਵਿਚ 'ਅਖਰ' ਵਾਸਤੇ ਅੰਗ੍ਰੇਜ਼ੀ ਭਾਸ਼ਾ ਵਿਚ ਦੋ ਸ਼ਬਦ 'letter' ਅਤੇ 'alphabets' ਪ੍ਰਚਲਿਤ ਹਨ,[੬] ਪਰ ਇਨ੍ਹਾਂ ਦਾ 'ਅਕ੍ਸ਼ਰ' ਦੇ ਸੰਕਲਪ ਨਾਲ਼ ਦੂਰ ਦਾ ਵੀ ਵਾਸਤਾ ਨਹੀਂ ਹੈ। ਇਸ ਲਈ ਇਨ੍ਹਾਂ ਦਾ ਸੰਕਲਪਾਤਮਕ ਵਿਵੇਚਨ ਅਪ੍ਰਾਸੰਗਿਕ ਹੈ। ਅਰਬੀ ਸ਼ਬਦ 'ਹਰਫ਼' ਵੀ 'ਅਖਰ' ਦੇ ਅਰਥਾਂ ਦੀਆਂ ਉਚਾਈਆਂ ਤੀਕ ਨਹੀਂ ਪੁਜਦਾ, ਇਸ ਲਈ ਇਸ ਦਾ ਵਿਵੇਚਨ ਵੀ ਅਵਾਂਛਿਤ ਹੈ। ਉਂਵ ਵੀ ਸਾਡਾ ਘੇਰਾ 'ਅਖਰ' ਦੇ ਸੰਕਲਪ ਨੂੰ ਗੁਰਬਾਣੀ ਵਿੱਚੋਂ ਪੜਤਾਲਣ ਤੀਕ ਹੀ ਸੀਮਿਤ ਹੈ। ਇਸ ਤੋਂ ਪਹਿਲਾਂ ਕਿ ਅਸੀਂ ਗੁਰਬਾਣੀ ਵਿਚ ਵੱਖ-ਵੱਖ ਥਾਂਵਾਂ 'ਤੇ 'ਅਖਰ' ਸੰਬੰਧੀ ਟਿੱਪਣੀਆਂ ਦੇ ਮੰਥਨ ਦੀ ਪ੍ਰਕ੍ਰਿਆ ਵਿਚ ਲਿਪਤ ਹੋਈਏ, ਅਸੀਂ ਇੱਥੇ ਇਕ ਗੱਲ ਸਪੱਸ਼ਟ ਕਰਨਾ ਚਾਹਾਂਗੇ, ਕਿ ਭਗਤ ਕਬੀਰ ਜੀ ਨੇ ਅਖਰ ਦੇ ਦੋ ਪ੍ਰਮੁੱਖ ਰੂਪ ਦਰਸਾਏ ਹਨ। ਉਨ੍ਹਾਂ ਇਕ 'ਅਖਰ' ਨੂੰ 'ਓਇ ਅਖਰ'

ਕਰ ਕੇ ਸੰਬੋਧਨ ਕੀਤਾ ਹੈ। 'ਓਇ' ਸ਼ਬਦ ਦੀ ਵਰਤੋਂ ਤੋਂ ਹੀ ਸਪੱਸ਼ਟ ਹੈ ਕਿ ਇਹ ਉਸ ਅਖਰ ਸੰਬੰਧੀ ਹੈ, ਜੋ ਜਗਤ ਤੋਂ ਪਰੇ 'ਅਲੌਕਿਕ ਅਖਰ' ਹੈ। ਦੂਜੇ ਅਖਰ ਨੂੰ ਕਬੀਰ ਜੀ 'ਏਹ ਅਖਰ' ਕਹਿ ਕੇ ਸੰਬੋਧਨ ਕਰਦੇ ਹਨ, ਜਿਸ ਦਾ ਸੰਬੰਧ ਇਸ ਜਗਤ ਨਾਲ ਹੈ, ਜੋ 'ਲੌਕਿਕ ਅਖਰ ਜਾਂ ਜਾਗਤਿਕ ਅਖਰ' ਹੈ। ਇੰਞ ਗੁਰਬਾਣੀ ਵਿੱਚੋਂ ਦੋ ਅਖਰਾਂ ਦੀ ਪਛਾਣ ਹੁੰਦੀ ਹੈ, ਇਕ ਅਲੌਕਿਕ ਅਤੇ ਦੂਜਾ ਲੌਕਿਕ। ਪ੍ਰੰਤੂ ਇਹ ਤਥ ਅੱਖੋਂ ਓਝਲ ਨਹੀਂ ਕੀਤਾ ਜਾ ਸਕਦਾ, ਕਿ ਇਨ੍ਹਾਂ ਦੋਹਾਂ ਅਖਰਾਂ ਨੂੰ ਇੱਕੋ ਪਦ ਨਾਲ ਸੰਬੋਧਨ ਕਰਨ ਨਾਲ ਇਨ੍ਹਾਂ ਵਿਚ ਨਾ ਕੇਵਲ ਅਟੁੱਟ ਸੰਬੰਧ ਨਜ਼ਰ ਆਉਂਦਾ ਹੈ, ਬਲਕਿ ਇਹ ਸਿਧ ਹੁੰਦਾ ਹੈ ਕਿ ਇਨ੍ਹਾਂ ਦੋਹਾਂ ਦੇ ਇੱਕੋ ਅਸਤਿਤ੍ਵ ਦੇ ਹੀ ਇਹ ਦੋ ਰੂਪ ਹਨ, ਜਾਂ ਇਹ ਕਹਿ ਲਈਏ ਕਿ ਇਕੋ ਅਖਰ ਨਿਰਾਕਾਰਤਾ ਤੋਂ ਸਾਕਾਰ ਜਗਤ ਤੀਕ ਵਿਸਤ੍ਰਿਤ ਹੋਇਆ ਹੈ। ਇਸ ਲਈ ਦੋਹਾਂ ਨੂੰ ਅਦ੍ਵੈ ਮੰਨ ਕੇ 'ਅਖਰ' ਦਾ ਵਿਵੇਚਨ ਕਰਨਾ ਲਾਜ਼ਮੀ ਹੈ ਅਤੇ ਇਸ ਪਿਛਲੇ ਸੰਕਲਪ ਤੀਕ ਪੁਜਣ ਵਾਸਤੇ ਗੰਭੀਰ ਕਿਸਮ ਦੇ ਵਿਵੇਕ-ਬਲ ਦੀ ਜ਼ਰੂਰਤ ਹੈ। ਸ਼ਾਇਦ ਇਸੇ ਕਾਰਨ ਇਹ ਵਿਸ਼ਾ ਵਿਦਵਾਨਾਂ ਦੀਆਂ ਲਿਖਿਤਾਂ ਤੋਂ ਬਿਲਕੁਲ ਅਛੂਤਾ ਰਿਹਾ ਹੈ। ਇਸ ਤੋਂ ਪਹਿਲਾਂ ਕਿ ਅਸੀਂ 'ਜਾਗਤਿਕ ਅਖਰ' ਅਤੇ 'ਅਲੌਕਿਕ ਅਖਰ' ਦੇ ਅੰਤਰ-ਸੰਬੰਧਾਂ ਅਤੇ ਇਕਰੂਪਤਾ ਦੇ ਵਿਵੇਚਨ ਦੀ ਚੇਸ਼ਟਾ ਕਰੀਏ, ਪਹਿਲਾਂ ਇਸ ਦੀ ਵੱਖ-ਵੱਖ ਸਥਾਨਾਂ ਅਤੇ ਗੁਰਬਾਣੀ ਦੇ ਪਦਾਂ ਵਿਚ ਕੀਤੀ ਵਰਤੋਂ ਨੂੰ ਅਰਥਾਉਣ ਦਾ ਪ੍ਰਯਤਨ ਕਰਾਂਗੇ, ਜਿਸ ਨਾਲ ਇਸ ਪਦ ਦੇ ਵਿਭਿੰਨ ਅਰਥ ਵੀ ਨਿਖੜ ਕੇ ਸਾਹਮਣੇ ਆ ਜਾਣਗੇ ਅਤੇ ਸੰਕਲਪ ਤੀਕ ਪੁਜਣ ਦੀ ਸੰਭਾਵਨਾ ਵੀ ਪ੍ਰਬਲ ਹੋ ਜਾਵੇਗੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਖਰ ਸ਼ਬਦ ਦੀ ਪਹਿਲੀ ਵਰਤੋਂ 'ਜਪੁ' ਬਾਣੀ ਦੀ ਉਨੀਵੀਂ ਪਉੜੀ ਵਿਚ ਕੀਤੀ ਗਈ ਪ੍ਰਾਪਤ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਆਕਾਰਧਾਰੀ ਸੰਸਾਰਿਕ ਜਾਂ ਲੌਕਿਕ ਸਥੂਲ ਅਖਰ ਨਿਰਾਕਾਰ ਦਿਵਯ ਸ਼ਕਤੀ ਦਾ ਪਰਿਚਯ ਕਰਵਾਉਂਦੇ ਹਨ। ਇਨ੍ਹਾਂ ਦੁਆਰਾ ਪ੍ਰਭੂ ਦੇ ਰੂਪ ਰਹਿਤ ਨਾਮ ਨੂੰ ਰੂਪਮਾਨ ਕੀਤਾ ਜਾਂਦਾ ਹੈ ਅਤੇ ਪਰਮਾਤਮਾ ਦੀ ਸਿਫ਼ਤ ਵੀ ਅਖਰਾਂ ਦੁਆਰਾ ਹੀ ਕੀਤੀ ਜਾ ਸਕਦੀ ਹੈ। ਲਿਪੀ ਦੇ ਇਨ੍ਹਾਂ ਅਖਰਾਂ ਦੁਆਰਾ ਹੀ ਬੋਧ ਹੁੰਦਾ ਹੈ ਅਤੇ ਅਖਰਾਂ ਦੇ ਰਾਹੀਂ ਹੀ ਪਰਮੇਸ਼ਰ ਦੇ ਗੁਣਾਂ ਨਾਲ ਭਰਪੂਰ ਗੀਤਾਂ (ਅਥਵਾ ਦੈਵੀ ਗੁਣਾਂ ਵਾਲੀ ਰਬੀ ਬਾਣੀ) ਦਾ ਮੰਥਨ ਹੋ ਸਕਦਾ ਹੈ। ਮਾਨਵੀ ਬੋਲੀ ਦਾ ਲਿਖਣ ਅਤੇ ਬੋਲਣ ਵੀ ਅਖਰਾਂ ਉਤੇ ਨਿਰਭਰ ਹੈ। ਇੱਥੋਂ ਤੀਕ ਗੁਰਵਾਕ ਨੂੰ ਸਮਝਣ ਵਿਚ ਕੋਈ ਸਮੱਸਿਆ ਨਹੀਂ ਦਿਸਦੀ, ਪਰ *'ਅਖਰਾ ਸਿਰਿ ਸੰਜੋਗੁ ਵਖਾਣਿ'* ਨੂੰ ਅਰਥਾਉਣ ਵਿਚ ਸਾਰੇ ਵਿਦਵਾਨ ਥਿੜਕਦੇ ਪ੍ਰਤੀਤ ਹੁੰਦੇ ਹਨ। ਪ੍ਰੋ. ਸਾਹਿਬ ਸਿੰਘ 'ਅਖਰਾ ਸਿਰਿ' ਦਾ ਅਰਥ 'ਅਖਰਾਂ ਦੀ ਰਾਹੀਂ ਹੀ' ਕਰਦੇ ਹਨ।[੭] ਫ਼ਰੀਦਕੋਟ ਵਾਲੇ ਟੀਕੇ ਵਿਚ ਪੰਕਤੀ ਦੇ ਅਰਥ ਬਣਾਏ ਹਨ- ਜਿਨ ਅਖਰੋਂ ਕਾ ਸਿਰ ਪਰ ਕਰਮਾਨੁਸਾਰ ਸੰਜੋਗੁ (ਵਖਾਣ) ਕਥਨ ਕੀਆ ਹੈ।[੮] ਸ਼ਬਦਾਰਥ ਵਿਚ ਲਿਖਿਆ ਹੈ- (ਅਖਰਾਂ ਦੁਆਰਾ) ਰੱਬ ਨਾਲ ਜੋ ਸਾਡਾ ਰਿਸ਼ਤਾ ਹੈ, ਉਸ ਨੂੰ ਬਿਆਨ

ਕੀਤਾ ਜਾਂਦਾ ਹੈ।[੯] ਸਾਡਾ ਮਤ ਹੈ ਕਿ 'ਅਖਰਾ ਸਿਰਿ' ਦਾ ਅਰਥ 'ਅਖਰਾਂ ਦੁਆਰਾ ਜਾਂ ਅਖਰਾਂ ਰਾਹੀਂ' ਕਰਨਾ ਸਰਵਥਾ ਅਨੁਚਿਤ ਹੈ, ਕਿਉਂਕਿ ਇਹ ਅਰਥ ਬਣਾਉਣ ਵਾਸਤੇ ਪਿੱਛੇ ਚੱਲ ਰਹੇ 'ਅਖਰੀ' ਪਦ ਨੂੰ 'ਅਖਰਾ' ਕਰਨ ਦੀ ਬਿਲਕੁਲ ਜ਼ਰੂਰਤ ਨਹੀਂ ਸੀ। ਨਿਰਸੰਸੇ 'ਅਖਰਾ ਸਿਰਿ' ਦਾ ਅਰਥ 'ਅਖਰਾਂ ਦੇ ਸਿਰ ਉੱਪਰ' ਹੀ ਬਣਦਾ ਹੈ, ਜੋ ਟੀਕਾ ਫ਼ਰੀਦਕੋਟ ਨੇ ਗ੍ਰਹਿਣ ਕੀਤਾ ਹੈ। ਪਰ 'ਅਖਰਾਂ ਦੇ ਸਿਰ ਉਪਰ' ਦੇ ਭਾਵ ਨੂੰ ਵੀ ਸਮਝਣ ਦੀ ਲੋੜ ਹੈ। ਅਸਲ ਵਿਚ ਅਖਰਾਂ ਦੇ ਸਿਰ ਦਾ ਭਾਵ ਹੈ, ਅਖਰ ਦੀ ਮੂਲ ਪ੍ਰਵਿਰਤੀ। ਅਖਰ ਦੀ ਮੂਲ ਪ੍ਰਵਿਰਤੀ ਦੇ ਦੋ ਮੁੱਖ ਪ੍ਰਯੋਜਨ ਹਨ। ਪਹਿਲਾ ਦੂਜਿਆਂ ਨਾਲ ਸੰਜੋਗ ਜਾਂ ਸੰਬੰਧ ਸਥਾਪਿਤ ਕਰਨਾ। ਜਦੋਂ ਪ੍ਰਾਣਧਾਰੀ ਕਿਸੇ ਦੂਜੇ ਨਾਲ ਸੰਬੰਧ ਸਥਾਪਿਤ ਕਰਨ ਦਾ ਇੱਛੁਕ ਹੁੰਦਾ ਹੈ, ਤਾਂ ਉਹ ਮੂਲ ਸੂਖਮ ਪ੍ਰਵਿਰਤੀ ਦੇ ਪ੍ਰਗਟੀਕਰਣ ਵਾਸਤੇ ਸਥੂਲ ਸੰਕੇਤਾਂ, ਧੁਨੀਆਂ, ਅਖਰਾਂ ਜਾਂ ਸ਼ਬਦਾਂ ਦੁਆਰਾ ਆਪਣੀ ਕਾਮਨਾ ਦਾ ਪ੍ਰਗਟਾਵਾ ਕਰਨ ਦਾ ਪ੍ਰਯਤਨ ਕਰਦਾ ਹੈ। ਦੂਜੇ ਇਹ ਪ੍ਰਵਿਰਤੀ ਕੇਵਲ ਮਾਨਵੀ ਨਹੀਂ, ਬਲਕਿ ਦਿਵਯ ਹੈ। ਕਿਉਂਕਿ ਇਹ ਪ੍ਰਵਿਰਤੀ ਹਰ ਜੀਵ-ਅਜੀਵ ਵਿਚ ਵਿਦਮਾਨ ਹੈ।

ਉਪਰ ਵਰਣਿਤ ਸੰਜੋਗ ਕੇਵਲ ਸਥੂਲ ਆਕਾਰਧਾਰੀਆਂ ਤੀਕ ਸੀਮਿਤ ਨਹੀਂ, ਬਲਕਿ ਇਹ ਸੰਜੋਗ ਆਤਮਾ ਅਤੇ ਬ੍ਰਹਮ ਦਾ ਵੀ ਹੋ ਸਕਦਾ ਹੈ, ਸਗੋਂ ਅਧਿਆਤਮਿਕ ਜਗਤ ਵਿਚ ਸੰਜੋਗ ਦਾ ਇਹੋ ਰੂਪ ਉਤਕ੍ਰਿਸ਼ਟ ਕਿਹਾ ਜਾਂਦਾ ਹੈ। ਇੰਞ ਅਖਰ ਲਿਪੀ ਦਾ ਵਰਣ ਨਹੀਂ ਰਹਿ ਜਾਂਦਾ, ਬਲਕਿ ਕੁਦਰਤ ਅਤੇ ਬ੍ਰਹਮ, ਜੀਵ ਅਤੇ ਜੀਵ, ਜੀਵ ਅਤੇ ਬ੍ਰਹਮ ਦੇ ਸੰਜੋਗ ਦਾ ਰੂਪ ਧਾਰਨ ਕਰਨ ਵਾਲੀ ਦੈਵੀ ਪ੍ਰਵਿਰਤੀ ਦਾ ਰੂਪ ਧਾਰਨ ਕਰ ਜਾਂਦਾ ਹੈ। ਲਿਪੀ ਦੇ ਵਰਣ ਦੀ ਇਹੋ ਵਿਆਪਕਤਾ ਉਸ ਨੂੰ ਅਬਿਨਾਸ਼ੀ ਪਦ ਤੇ ਪਹੁੰਚਾ ਕੇ ਬ੍ਰਹਮ ਵਾਲੀ 'ਅਖਰ' ਸਥਿਤੀ ਉਤੇ ਸ਼ੋਭਨੀਕ ਕਰਦੀ ਹੈ। ਗੁਰਬਾਣੀ ਦੀ ਚਰਚਿਤ ਪੰਕਤੀ ਵਿਚ ਅਖਰ ਦੀ ਮੂਲ ਪ੍ਰਵਿਰਤੀ ਲਈ ਦੂਜਾ ਪਦ 'ਵਖਾਣਿ' ਵਰਤਿਆ ਗਿਆ ਹੈ। 'ਵਖਾਣਿ' ਦਾ ਸੰਬੰਧ ਕਥਨ ਕਰਨ ਨਾਲ ਹੈ। ਕਥਨ ਦਾ ਸੰਬੰਧ ਅਭਿਵਿਅਕਤੀ ਨਾਲ ਹੈ। ਸਿੱਖ ਧਰਮ ਦੀ ਮਾਨਤਾ ਹੈ ਕਿ ਕੁਦਰਤ ਕਾਦਿਰ ਦੀ ਅਭਿਵਿਅਕਤੀ ਹੈ। ਕਰਤਾਰ ਨੇ ਆਪਣੇ ਆਪ ਨੂੰ ਕੁਦਰਤ ਵਿਚ ਪ੍ਰਗਟ ਕੀਤਾ ਹੈ। ਇੰਞ ਪ੍ਰਗਟੀਕਰਣ ਜਾਂ ਅਭਿਵਿਅਕਤੀ ਦੀ ਪ੍ਰਵਿਰਤੀ ਮਾਨਵੀ ਜਾਂ ਜੈਵਿਕ ਨਹੀਂ, ਬਲਕਿ ਦੈਵੀ ਹੈ। ਦੈਵੀ ਪ੍ਰਵਿਰਤੀ ਹੋਣ ਕਾਰਨ ਇਹ ਸਮੁੱਚੀ ਕੁਦਰਤ ਵਿਚ ਨਿਰੰਤਰ ਵਿਦਮਾਨ ਹੈ। ਇਸ ਪ੍ਰਬਲ ਪ੍ਰਵਿਰਤੀ ਦੇ ਕਾਰਨ ਹਰ ਜੀਵ-ਅਜੀਵ, ਜੜ੍ਹ-ਚੇਤਨ ਵਿਚ ਆਪਣੇ ਅਸਤਿਤ੍ਵ ਦੇ ਪ੍ਰਗਟੀਕਰਣ ਦੀ ਪ੍ਰਚੰਡ ਚੇਸ਼ਟਾ ਵਿਦਮਾਨ ਹੈ। ਦ੍ਰਿਸ਼ਟਮਾਨ ਜਗਤ ਦੀ ਹਰ ਸ਼ੈਅ, ਹਰ ਵਸਤੂ ਆਪਣੀ ਵਿਲੱਖਣ ਹੋਂਦ ਦਾ ਅਹਿਸਾਸ ਕਰਵਾਉਂਦੀ ਹੈ, ਭਾਵੇਂ ਉਹ ਜੜ੍ਹਵਤ ਸਥਿਤੀ ਵਿਚ ਪਈ ਹੋਵੇ, ਜਾਂ ਚੇਤੰਨ ਹੋ ਕੇ ਆਪਣੀ ਵਿਲੱਖਣ ਪਛਾਣ ਦਾ ਬੋਧ ਕਰਵਾਉਣ ਦੇ ਸਮਰੱਥ ਹੋਵੇ। ਇਸ ਦ੍ਰਿਸ਼ਟੀ ਤੋਂ ਦੇਖਿਆਂ ਚੇਤੰਨ-ਬ੍ਰਹਮ ਤੋਂ ਲੈ ਕੇ ਜੜ੍ਹ-ਪਥਰ ਤੀਕ ਹਰ ਚੀਜ਼ ਆਪਣੀ ਹੋਂਦ ਦਾ ਬਿਆਨ ਜਾਂ 'ਵਖਾਣਿ' ਕਰਦੀ ਹੈ। ਮਾਨਵ ਕੋਲ ਆਪਣੇ ਅੰਤਰਮਨ ਦੇ ਸਫਲ ਪ੍ਰਗਟੀਕਰਣ ਵਾਸਤੇ ਬੋਲੀ ਜਾਂ ਭਾਸ਼ਾ ਹੈ, ਜਿਸ ਨੂੰ ਉਹ

ਅਖਰਾਂ ਵਿਚ ਲਿਖਣ ਦੇ ਸਮਰੱਥ ਹੈ। ਪਰ ਲਿਖਿਤ ਦੇ ਵਰਣਾਂ ਪਿਛੇ 'ਵਖਾਣਿ' ਅਰਥਾਤ ਪ੍ਰਗਟੀਕਰਣ ਦੀ ਪ੍ਰਵਿਰਤੀ ਦੈਵੀ ਹੋਣ ਕਾਰਨ ਅਨਾਦੀ ਹੈ ਅਤੇ ਅਨਾਦੀ ਹੋਣ ਕਾਰਨ ਅਬਿਨਾਸ਼ੀ ਹੈ, ਇਸ ਲਈ ਲਿਪੀ-ਵਰਣ ਨੂੰ 'ਅਖਰ' ਭਾਵ ਅਬਿਨਾਸ਼ੀ ਕਹਿਣ ਵਿਚ ਕੋਈ ਤਰੁਟੀ ਨਹੀਂ, ਸਗੋਂ ਇਸ ਪਿੱਛੇ ਧਰਮ-ਸਾਧਕਾਂ ਦੇ ਦੈਵੀ ਚਿੰਤਨ ਦਾ ਪੁਸ਼ਟ ਆਧਾਰ ਹੈ। ਬ੍ਰਹਮ ਨੇ ਜਗਤ ਸਾਜ ਕੇ ਉਸ ਨੂੰ ਆਪਣੇ ਤੋਂ ਭਿੰਨ ਨਹੀਂ ਕੀਤਾ, ਬਲਕਿ *ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ* ਦੇ ਕਥਨ ਅਨੁਸਾਰ ਆਪਣੇ ਨਿਰੰਤਰ ਸੰਜੋਗ ਵਿਚ ਰੱਖਿਆ ਹੈ। ਇਹ ਸੰਜੋਗ ਅਨਾਦੀ ਹੈ ਅਤੇ ਵਿਅਕਤ ਹੋਣਾ ਵੀ ਅਨਾਦੀ ਹੈ। ਅਖਰ ਮੂਲ ਰੂਪ ਵਿਚ 'ਸੰਜੋਗ' ਅਤੇ 'ਪ੍ਰਗਟੀਕਰਣ' ਦਾ ਹੀ ਦੂਜਾ ਰੂਪ ਹੈ, ਇਸ ਲਈ ਲਿਪੀ ਦਾ ਵਰਣ 'ਅਬਿਨਾਸ਼ੀ' ਭਾਵ ਅਖਰ ਮੰਨ ਲਿਆ ਗਿਆ ਹੈ। ਇੰਵ ਇਹ ਪੰਕਤੀ 'ਅਖਰਾ ਸਿਰਿ ਸੰਜੋਗੁ ਵਖਾਣਿ' ਦਾ ਭਾਵ ਹੈ 'ਅਖਰਾਂ ਦੀ ਮੂਲ ਪ੍ਰਵਿਰਤੀ ਸੰਜੋਗ ਹੈ, (ਸਵੈ ਦਾ) ਪ੍ਰਗਟੀਕਰਣ ਹੈ।' ਆਮ ਤੌਰ 'ਤੇ ਅਸੀਂ 'ਅਖਰ' ਨੂੰ ਮਾਨਵ-ਕ੍ਰਿਤ ਮੰਨਦੇ ਹਾਂ, ਪਰ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਇਹ ਲਿਪੀ ਦੇ ਵਰਣ ਮਨੁੱਖ ਨੇ ਨਹੀਂ ਬਣਾਏ, ਬਲਕਿ ਇਨ੍ਹਾਂ ਨੂੰ ਬਣਾਉਣ ਵਾਲਾ ਕਾਦਿਰ ਆਪ ਹੈ। ਅਰਥਾਤ ਇਨ੍ਹਾਂ ਦੀ ਮੂਲ ਪ੍ਰਵਿਰਤੀ ਪਰਮੇਸ਼ਰ ਤੋਂ ਕੁਦਰਤ ਵਿਚ ਪ੍ਰਵਾਹਿਤ ਹੋਈ ਹੈ ਅਤੇ ਫਿਰ ਉਸੇ ਪ੍ਰਬਲ ਪ੍ਰਵਿਰਤੀ ਦੇ ਕਾਰਣ ਹੀ ਜੀਵਾਂ ਨੇ ਆਪਣੀ ਅਭਿਵਿਅਕਤੀ ਵਾਸਤੇ ਅਤੇ ਉਸ ਅਭਿਵਿਅਕਤੀ ਦੁਆਰਾ ਦੂਜਿਆਂ ਨਾਲ ਸੰਬੰਧ ਸਥਾਪਿਤ ਕਰਨ ਵਾਸਤੇ ਸ਼ਬਦ ਨੂੰ ਅਨੇਕ ਰੂਪ ਦਿੱਤੇ ਹਨ। ਮਨੁੱਖ ਨੇ ਦੈਵੀ ਪ੍ਰਵਿਰਤੀ ਅਧੀਨ ਸ਼ਬਦ ਜਾਂ ਚਿੰਤਨ ਨੂੰ ਰੂਪਮਾਨ ਕਰਨ ਵਾਸਤੇ ਅਬਿਨਾਸ਼ੀ, ਅਨਾਦੀ ਅਤੇ ਦਿਵਯ ਅਖਰ ਨੂੰ ਵਰਣ ਰੂਪ ਦਿੱਤਾ ਹੈ ਅਤੇ ਇਕੋ ਜਿਹੇ ਇਕਸਾਰ ਇਕਪਰਤੀ ਸ਼ਬਦ ਜਾਂ ਚਿੰਤਨ ਨੂੰ ਵੱਖ-ਵੱਖ ਨਿਆਰੇ ਭਾਸ਼ਾਈ ਰੂਪ ਦਿੱਤੇ ਹਨ ਅਤੇ ਵਿਭਿੰਨ ਭਾਸ਼ਾਵਾਂ ਲਈ ਭਿੰਨ-ਭਿੰਨ ਪ੍ਰਕਾਰ ਦੇ ਲਿਪੀ-ਵਰਣ ਵਿਵਸਥਿਤ ਕੀਤੇ ਹਨ। ਉਂਵ ਅਸਲੀਅਤ ਵਿਚ ਇਨ੍ਹਾਂ ਪਿੱਛੇ ਇੱਕੋ ਸ਼ਬਦ-ਸ਼ਕਤੀ ਜਾਂ ਇੱਕੋ ਅਖਰ-ਸ਼ਕਤੀ ਨਿਰੰਤਰ, ਨਿਰਬਾਧ ਕੰਮ ਕਰ ਰਹੀ ਹੈ। ਗੁਰੂ ਜੀ 'ਜਪੁ ਬਾਣੀ ਵਿਚ ਕਹਿੰਦੇ ਹਨ, ਜਿਸ ਦੈਵੀ ਸ਼ਕਤੀ ਤੋਂ ਪ੍ਰਵਾਹਿਤ ਹੋਏ ਨਿਰਾਕਾਰ ਅਖਰ ਆਕਾਰਧਾਰੀ ਵਰਣ ਬਣੇ ਹਨ, ਉਸ ਅਕਾਲ ਪੁਰਖ ਨੂੰ ਲਿਪੀ ਦੇ ਵਰਣਾਂ ਦੁਆਰਾ ਵਰਣਿਤ ਨਹੀਂ ਕੀਤਾ ਜਾ ਸਕਦਾ, ਕਿਉਂ ਜੁ ਅਖਰਾਂ ਦੇ ਸੂਤ੍ਰ ਰਾਹੀਂ ਪਰਮੇਸ਼ਰ ਦਾ ਫ਼ਰਮਾਨ ਜੀਵਾਂ ਉੱਤੇ ਲਾਗੂ ਹੁੰਦਾ ਹੈ, ਪਰ ਜੀਵ ਦੀ ਆਗਿਆ ਪਰਮੇਸ਼ਰ ਸਾਹਮਣੇ ਬੇਵਸ ਹੈ, ਉਸ ਉਤੇ ਲਾਗੂ ਨਹੀਂ ਕੀਤੀ ਜਾ ਸਕਦੀ। ਪਰਮੇਸ਼ਰ ਅਖਰ-ਮੂਲ ਹੈ, ਮਾਨਵ ਅਖਰ-ਬਧ ਹੈ।

*ਅਖਰੀ ਨਾਮੁ ਅਖਰੀ ਸਾਲਾਹ॥ ਅਖਰੀ ਗਿਆਨੁ ਗੀਤ ਗੁਣ ਗਾਹ॥*
*ਅਖਰੀ ਲਿਖਣੁ ਬੋਲਣੁ ਬਾਣਿ॥ ਅਖਰਾ ਸਿਰਿ ਸੰਜੋਗੁ ਵਖਾਣਿ॥*
*ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥ ਜਿਵ ਫੁਰਮਾਏ ਤਿਵ ਤਿਵ ਪਾਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੦)*

ਰਾਗ ਮਾਝ ਦੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਚਿੰਤਨ

ਰਹਿਤ ਮਨੁੱਖ ਕੇਵਲ ਅਖਰੀ ਵਿੱਦਿਆ ਪੜ੍ਹ-ਪੜ੍ਹ ਕੇ ਜੀਵਨ ਦੇ ਸਹੀ ਰਸਤੇ ਤੋਂ ਭਟਕ ਜਾਂਦਾ ਹੈ, ਭੇਖ ਅਤੇ ਅਭਿਮਾਨ ਵਿਚ ਪੈ ਜਾਂਦਾ ਹੈ। ਇਥੇ 'ਅਖਰ' ਲਿਪੀ ਦਾ ਉਹ ਵਰਣ ਹੈ, ਜਿਸ ਦਾ ਦਿਵਯਤਾ ਨਾਲ ਕੋਈ ਵਾਸਤਾ ਨਹੀਂ, ਕਿਉਂਕਿ ਪੜ੍ਹਨ-ਸਿਖਣ ਦਾ ਪ੍ਰਯੋਜਨ ਸੰਸਾਰਿਕ ਕਾਰ-ਵਿਹਾਰ ਹੀ ਹੈ। ਸ੍ਰੀ ਗੁਰੂ ਜੀ ਫੁਰਮਾਉਂਦੇ ਹਨ।

*ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ॥....੪॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੧)*

'ਮਾਝ ਕੀ ਵਾਰ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸ਼ਬਦ ਨੂੰ 'ਅਖਰ' ਕਹਿੰਦੇ ਹਨ। ਉਨ੍ਹਾਂ ਦਾ ਕਥਨ ਹੈ, ਕਿ ਅਖਰ ਅਰਥਾਤ ਸ਼ਬਦ ਪ੍ਰਭੂ ਨੇ ਆਪ ਹੀ ਉਚਾਰਣ ਕੀਤਾ ਹੈ। ਜਿਸ ਨੂੰ ਅਕਾਲ-ਪੁਰਖ ਸ਼ਬਦ ਦੀ ਬਖ਼ਸ਼ਿਸ਼ ਕਰਦਾ ਹੈ, ਉਸ ਦੀ ਭ੍ਰਾਂਤੀ ਦੂਰ ਹੋ ਜਾਂਦੀ ਹੈ, ਯਥਾ:

*ਅਖਰ ਨਾਨਕ ਅਖਿਓ ਆਪਿ॥*
*ਲਹੈ ਭਰਾਤਿ ਹੋਵੈ ਜਿਸੁ ਦਾਤਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੦)*

'ਗਉੜੀ' ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਉਚਰਿਤ 'ਬਾਵਨ ਅਖਰੀ' ਲਿਪੀ-ਆਸ਼੍ਰਿਤ ਬਾਣੀ ਹੈ। ਵਰਣ-ਆਧਾਰਿਤ ਬਾਣੀ ਹੋਣ ਕਰ ਕੇ ਇਸ ਦੀ ੫੪ਵੀਂ ਪਉੜੀ ਵਿਚ ਅਖਰ ਦਾ ਭਰਪੂਰ ਵਿਵੇਚਨ ਉਪਲਬਧ ਕਰਵਾਇਆ ਗਿਆ ਹੈ। ਇਸ ਪਦ ਵਿਚ 'ਅਖਰ' ਦੀ ਵਿਆਪਕਤਾ ਅਤੇ ਵਿਸ਼ਾਲਤਾ ਕਈ ਤਰੀਕਿਆਂ ਨਾਲ ਦਰਸਾਈ ਗਈ ਹੈ। ਅਖਰ ਲਿਪੀ ਦੇ ਵਰਣ ਨੂੰ ਵੀ ਕਿਹਾ ਗਿਆ ਹੈ, ਪਰ ਅਖਰ ਤਿੰਨਾਂ ਲੋਕਾਂ ਵਿਚ ਵਿਆਪਕ ਅਬਿਨਾਸ਼ੀ ਤਤੂ ਵੀ ਦਰਸਾਇਆ ਗਿਆ ਹੈ। ਦੱਸਿਆ ਗਿਆ ਹੈ ਕਿ ਪਰਮੇਸ਼ਰ ਨੇ ਅਖਰ ਵਿਚ ਹੀ ਤਿੰਨ ਲੋਕ ਧਾਰਨ ਕੀਤੇ ਹੋਏ ਹਨ ਭਾਵ ਟਿਕਾਏ ਹੋਏ ਹਨ। ਕੁਝ ਇਹੋ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਓਨਮ ਅਖਰੁ ਤ੍ਰਿਭਵਣ ਸਾਰੁ' ਵਿਚ ਪ੍ਰਗਟ ਕੀਤਾ ਹੈ। ਇੱਥੇ 'ਅਖਰ' ਤਿੰਨ ਲੋਕ ਦਾ ਸਾਰ ਦਰਸਾਇਆ ਗਿਆ ਹੈ, ਜਦੋਂ ਕਿ 'ਬਾਵਨ ਅਖਰੀ' ਵਿਚ ਤਿੰਨ ਲੋਕ ਅਖਰ ਵਿਚ ਸਥਿਤ ਹਨ। ਪਰ ਜਿਸ ਅਖਰ ਵਿਚ ਤਿੰਨ ਲੋਕ ਮਰਯਾਦਿਤ ਕੀਤੇ ਗਏ ਹਨ, ਉਹੋ ਅਖਰ ਸੋਧ-ਸੋਧ ਕੇ ਅਰਥਾਤ ਵਿਵਸਥਿਤ ਕਰ ਕੇ ਵੇਦ ਰਚੇ ਗਏ ਹਨ, ਜੋ ਅਖਰਾਂ ਕਾਰਣ ਹੀ ਵਿਚਾਰਮਯ ਹਨ। ਅਖਰ ਹੀ ਸ਼ਾਸਤ੍ਰ, ਸਮ੍ਰਿਤੀ ਗ੍ਰੰਥ ਅਤੇ ਪੁਰਾਣ ਆਦਿ ਦਾ ਰੂਪ ਹੋਇਆ ਹੈ ਅਤੇ ਅਖਰ ਹੀ ਲਿਪੀ ਤੋਂ ਪਰੇ ਉਹ ਨਾਦ ਹੈ, ਜੋ ਭਾਸ਼ਾਗਤ ਕਥਨ ਬਣ ਜਾਂਦਾ ਹੈ, ਜਿਸ ਦੀ ਵਿਆਖਿਆ ਵੀ ਅਖਰ ਦੁਆਰਾ ਹੀ ਹੁੰਦੀ ਹੈ। ਇੱਥੋਂ ਇਹ ਪਤਾ ਲਗ ਜਾਂਦਾ ਹੈ, ਕਿ ਅਖਰ ਕਥਨ ਤੋਂ ਪਹਿਲਾਂ ਵੀ ਹੈ, ਭਾਸ਼ਾ/ਬੋਲੀ ਤੋਂ ਪਹਿਲਾਂ ਵੀ ਹੈ ਅਤੇ ਉਸ ਤੋਂ ਬਾਅਦ ਵੀ ਹੈ ਅਰਥਾਤ ਅਖਰ ਹੀ ਚਿੰਤਨ ਹੈ ਅਤੇ ਅਖਰ ਹੀ ਚਿੰਤਨ ਦਾ ਸਥੂਲ ਭਾਸ਼ਾਈ ਰੂਪ ਹੈ। ਪਹਿਲਾਂ ਦੈਵੀ ਚੇਤਨ-ਪ੍ਰਕਾਸ਼ ਜੀਵ ਦੇ ਚਿੰਤਨ ਵਿਚ ਆਉਂਦਾ ਹੈ, ਫਿਰ ਚਿੰਤਨ ਅਖਰ ਰੂਪ ਧਾਰਨ ਕਰ ਕੇ ਲਿਖਿਤ ਗਿਆਨ ਬਣ ਜਾਂਦਾ ਹੈ, ਅਤੇ ਫਿਰ ਉਲਟ ਪ੍ਰਕ੍ਰਿਆ ਵਿਚ ਲਿਖਿਤ ਗਿਆਨ ਵਿਵੇਕ ਦੁਆਰਾ ਚਿੰਤਨ ਰੂਪ ਹੋ ਜਾਂਦਾ

ਹੈ। ਇੰਵ ਅਦ੍ਰਿਸ਼ਟ ਨਿਰਾਕਾਰੀ ਦਿਵਯਤਾ, ਸੂਖਮ-ਸਥੂਲ ਦਾ ਸੰਮਿਸ਼੍ਰਣ ਮਾਨਵੀ ਚਿੰਤਨ ਅਤੇ ਦ੍ਰਿਸ਼ਟਮਾਨ ਅਥਵਾ ਸਾਕਾਰ ਅਖਰ ਇਕਰੂਪ ਹੋ ਜਾਂਦੇ ਹਨ। ਇੱਕੋ ਅਖਰ ਦ੍ਰਿਸ਼ਟਮਾਨ ਵੀ ਹੈ ਅਤੇ ਅਦ੍ਰਿਸ਼ਟ ਵੀ। ਉਸ ਦਾ ਦ੍ਰਿਸ਼ਟਮਾਨ ਸਰੂਪ ਭਾਵੇਂ ਨਾਸ਼ਵੰਤ ਹੀ ਹੋਵੇ, ਪਰ ਉਸ ਅੰਦਰ ਵਿਦਮਾਨ ਚਿੰਤਨ ਨਿਰਾਕਾਰ ਅਤੇ ਪ੍ਰਕਾਸ਼ ਰੂਪ ਹੈ, ਜੋ ਨਾਸ਼ਮਾਨਤਾ ਤੋਂ ਉੱਪਰ ਹੈ। ਅਖਰ ਹੀ ਡਰ ਅਤੇ ਭਟਕਣਾ ਤੋਂ ਛੁਟਕਾਰੇ ਦੀ ਵਿਧੀ ਹੈ। ਅਖਰ ਹੀ ਕਰਮ ਅਤੇ ਕਰਣੀ ਹੈ, ਅਖਰ ਹੀ ਧਰਮਾਂ ਦੀ ਪਵਿਤ੍ਰਤਾ ਹੈ। ਜੋ ਅਖਰ ਜਗਤ ਵਿਚ ਦ੍ਰਿਸ਼ਟੀਮਾਨ ਹੈ, ਅਕਾਲ-ਪੁਰਖ਼ ਉਸ ਤੋਂ ਸੁਤੰਤਰ ਹੈ, ਕਿਉਂਕਿ ਅਖਰ ਦੇ ਇਸ ਸਰੂਪ ਵਿਚ ਮਾਨਵੀ ਬੁਧੀ ਸੰਮਿਲਿਤ ਹੈ। ਪਰ ਚੇਤੇ ਰਹੇ ਜਦੋਂ ਇਹੀ ਬੌਧਿਕ ਅਖਰ ਸੂਖਮ ਹੋ ਕੇ ਸੁਰਤਿ ਦੀਆਂ ਉਚਾਈਆਂ ਪਾਰ ਕਰ ਜਾਂਦਾ ਹੈ, ਤਾਂ ਫਿਰ ਸ਼ੁਧ ਨਿਰਾਕਾਰੀ ਰੂਪ ਵਿਚ ਅਖਰ-ਬ੍ਰਹਮ ਹੋ ਜਾਂਦਾ ਹੈ। ਇਸ ਦਾ ਭਾਵ ਹੈ ਕਿ ਉਹ ਅਖਰ ਜੋ ਚਿੰਤਨ-ਮੁਕਤ ਹੈ, ਕੇਵਲ ਉੱਪਰੋਂ-ਉੱਪਰੋਂ ਪੜ੍ਹਿਆ ਜਾਂਦਾ ਹੈ, ਉਹ ਪਰਮੇਸ਼ਰ ਨਾਲ ਸੰਜੋਗ ਨਹੀਂ ਕਰਵਾ ਸਕਦਾ ਅਰਥਾਤ ਪਰਮੇਸ਼ਰ ਉਸ ਦੀ ਪਹੁੰਚ ਤੋਂ ਬਾਹਰ ਹੈ। ਇਸ ਦਾ ਭਾਵ ਇਹ ਨਹੀਂ ਕਿ ਉਸ ਅਖਰ ਵਿਚ ਬ੍ਰਹਮ ਮੌਜੂਦ ਨਹੀਂ, ਬਲਕਿ ਦ੍ਰਿਸ਼ਟੇਤਾ ਉਸ ਅਖਰ ਦੀ ਸਤਹੀ ਮਾਇਆਵੀ ਕਾਲਖ ਤੋਂ ਪਾਰ ਜਾਣ ਵਾਲੀ ਵਿਵੇਕ-ਦ੍ਰਿਸ਼ਟੀ ਤੋਂ ਹੀਣਾ ਹੈ। ਹੇਠਾਂ ਦਿੱਤੇ ਪਦ ਵਿਚ ਅਖਰ ਅਦ੍ਰਿਸ਼ਟ ਅਤੇ ਸੂਖਮ ਵੀ ਹੈ, ਨਾਲ ਹੀ ਸਥੂਲ ਅਤੇ ਦ੍ਰਿਸ਼ਟਮਾਨ ਵੀ ਹੈ। ਸਥੂਲ ਅਖਰ ਜਾਗਤਿਕ ਹੈ, ਜਦੋਂ ਕਿ ਸੂਖਮ ਅਖਰ ਦਿਵਯ ਹੈ। ਗੁਰੂ ਜੀ ਕਹਿੰਦੇ ਹਨ:

*ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ॥ ਅਖਰ ਕਰਿ ਕਰਿ ਬੇਦ ਬੀਚਾਰੇ॥*
*ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ॥ ਅਖਰ ਨਾਦ ਕਥਨ ਵਖ੍ਯ੍ਯਾਨਾ॥*
*ਅਖਰ ਮੁਕਤਿ ਜੁਗਤਿ ਭੈ ਭਰਮਾ॥ ਅਖਰ ਕਰਮ ਕਿਰਤਿ ਸੁਚ ਧਰਮਾ॥*
*ਦ੍ਰਿਸਟਿਮਾਨ ਅਖਰ ਹੈ ਜੇਤਾ॥ ਨਾਨਕ ਪਾਰਬ੍ਰਹਮ ਨਿਰਲੇਪਾ॥੫੪॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੧)*

ਰਾਗ ਮਾਝ ਦੀਆਂ ਅਸਟਪਦੀਆਂ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਪਦੇਸ਼ ਜਾਂ ਸਿੱਖਿਆ ਨੂੰ ਵੀ 'ਅਖਰ' ਆਖਿਆ ਹੈ। ਉਨ੍ਹਾਂ ਨੇ ਜਿਗਿਆਸੂ ਵਲੋਂ ਉਚਾਰੇ ਪ੍ਰਸ਼ਨ ਵਿਚ ਕਿਹਾ ਹੈ, ਕਿ ਕਿਹੜਾ ਅਜਿਹਾ ਅਖਰ ਭਾਵ ਉਪਦੇਸ਼ ਹੈ, ਜਿਸ ਦੇ ਪ੍ਰਭਾਵ ਵਿਚ ਪਦਾਰਥਾਂ ਅਤੇ ਵਿਸ਼ਿਆਂ ਪਿੱਛੇ ਦੌੜਦਾ ਮਨ ਟਿਕਾਅ ਵਿਚ ਆ ਜਾਂਦਾ ਹੈ। ਅਗਲੀ ਪੰਕਤੀ ਵਿਚਲੇ 'ਕਉਣੁ ਉਪਦੇਸੁ' ਤੋਂ ਇਹ ਵੀ ਸਪੱਸ਼ਟ ਹੋ ਜਾਂਦਾ ਹੈ, ਕਿ ਪਹਿਲੀ ਪੰਕਤੀ ਵਿਚਲੇ 'ਕਉਣੁ ਸੁ ਅਖਰੁ' ਦੇ ਸੰਬੰਧ ਵਿਚ ਹੀ ਅਗਲਾ ਪਦ 'ਉਪਦੇਸ਼' ਹੈ। ਇੰਵ ਇਥੇ 'ਅਖਰ' ਦਾ ਅਰਥ 'ਉਪਦੇਸ਼' ਹੈ, ਯਥਾ:

*ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ॥*
*ਕਉਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ ਸਹਤਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੧)*

ਉਪਰੋਕਤ ਪ੍ਰਸ਼ਨਾਂ ਦਾ ਉੱਤਰ ਦਿੰਦਿਆਂ ਅਗਲੇ ਪਦਾਂ ਵਿਚ ਕਿਹਾ ਹੈ, ਕਿ

ਗੁਰੂ ਦੇ ਮੁਖ ਤੋਂ ਉਚਰੇ ਉਪਦੇਸ਼ ਦੁਆਰਾ ਭਟਕਦਾ ਮਨ ਸਥਿਰ ਹੋ ਜਾਂਦਾ ਹੈ, ਯਥਾ-

*ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ॥*

*ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੧)*

ਸ੍ਰੀ ਗੁਰੂ ਨਾਨਕ ਦੇਵ ਜੀ 'ਅਖਰ' ਸ਼ਬਦ ਵਿੱਦਿਆ ਵਾਸਤੇ ਵੀ ਵਰਤਦੇ ਹਨ। ਗਉੜੀ ਰਾਗ ਵਿਚ ਉਹ ਕਹਿੰਦੇ ਹਨ ਕਿ ਬੁਧੀਵਾਦੀ ਲੋਕਾਂ ਦਾ ਮਨ ਦੁਨੀਆ ਦੇ ਰੰਗ-ਤਮਾਸ਼ਿਆਂ ਵਿਚ ਹੀ ਉਤਸ਼ਾਹਿਤ ਰਹਿੰਦਾ ਹੈ। ਹਜ਼ਾਰਾਂ ਅਕਲਾਂ ਹੁੰਦਿਆਂ ਵੀ ਉਹ ਕਦੇ ਸਾਧਨਾ ਦੇ ਪਰਿਸ਼੍ਰਮ ਵਿਚ ਨਹੀਂ ਪੈਂਦਾ ਭਾਵ ਅਧਿਆਤਮਿਕ ਸਾਧਨਾ ਤੋਂ ਵੰਚਿਤ ਰਹਿੰਦਾ ਹੈ। ਨਿਤ ਮਨ ਦੇ ਸਨਮੁਖ ਹੀ ਰਹਿੰਦਾ, ਅਜਿਹਾ ਵਿਅਕਤੀ ਫ਼ਜ਼ੂਲ ਗੱਲਾਂ ਕਰਦਾ ਹੈ, ਕਿਉਂਕਿ ਵਿੱਦਿਆ ਦੇ ਅਭਿਮਾਨ ਦੁਆਰਾ ਅੰਨ੍ਹਾ ਹੋਇਆ ਉਹ ਨਿਰੀਆਂ ਊਟ-ਪਟਾਂਗ ਗੱਲਾਂ ਕਰਨਾ ਜਾਣਦਾ ਹੈ। ਸ੍ਰੀ ਗੁਰੂ ਜੀ ਦਾ ਵਾਕ ਹੈ:

*ਬੁਧੀ ਬਾਜੀ ਉਪਜੈ ਚਾਉ॥ ਸਹਸ ਸਿਆਣਪ ਪਵੈ ਨ ਤਾਉ॥*

*ਨਾਨਕ ਮਨਮੁਖਿ ਬੋਲਣੁ ਵਾਉ॥ ਅੰਧਾ ਅਖਰੁ ਵਾਉ ਦੁਆਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੧)*

ਸ੍ਰੀ ਗੁਰੂ ਨਾਨਕ ਦੇਵ ਜੀ ਸਿਮਰਨ ਨੂੰ ਵੀ 'ਅਖਰ' ਪਦ ਨਾਲ ਸੰਬੋਧਨ ਕਰਦੇ ਹਨ। ਉਹ ਮਨੁੱਖ ਨੂੰ ਪ੍ਰੇਰਨਾ ਦਿੰਦੇ ਹਨ, ਕਿ ਉਹ ਇਕ ਪਰਮੇਸ਼ਰ ਨੂੰ ਆਪਣਾ ਸਜਣ, ਮਿੱਤ੍ਰ ਅਤੇ ਸਾਥੀ ਬਣਾ ਲਵੇ ਅਤੇ ਹਰੀ-ਨਾਮ ਦੇ ਸਿਮਰਨ ਨੂੰ ਮਨ ਵਿਚ ਲਿਖ ਲਵੇ। ਨਿਮਨਾਂਕਿਤ ਪੰਕਤੀਆਂ ਵਿਚ ਕੁਝ ਵਿਆਖਿਆਕਾਰ 'ਅਖਰ' ਪਦ ਦਾ ਅਰਥ ਨਾਮ ਵੀ ਕਰਦੇ ਹਨ, ਪਰ ਦੋ ਵਾਰ ਵਰਤਿਆ 'ਹਰਿ ਹਰਿ' ਵਾਰ-ਵਾਰ ਦੁਹਰਾਉ ਦਾ ਪ੍ਰਤੀਕ ਹੈ, ਜਿਸ ਨੂੰ ਸਿਮਰਨ ਪ੍ਰਕ੍ਰਿਆ ਨਾਲ ਸੰਬੰਧਿਤ ਕਰਨਾ ਹੀ ਯੁਕਤੀ-ਸੰਗਤ ਹੈ। ਗੁਰੂ ਜੀ ਦਾ ਕਥਨ ਹੈ: *ਸਾਜਨੁ ਮੀਤੁ ਸਖਾ ਕਰਿ ਏਕੁ॥ ਹਰਿ ਹਰਿ ਅਖਰ ਮਨ ਮਹਿ ਲੇਖੁ॥*

**ਹਵਾਲੇ :**

**੧.** *ਸੰਸਕ੍ਰਿਤ ਹਿੰਦੀ ਕੋਸ਼,* ਵਾਮਨ ਸ਼ਿਵਰਾਮ ਆਪਟੇ, ਮੋਤੀ ਲਾਲ ਬਨਾਰਸੀ ਦਾਸ ਪਬਲਿਸ਼ਰਜ਼, ਦਿੱਲੀ, ੨੦੦੬, ਪੰਨਾ ੭.

**੨.** *ਸ੍ਰੀ ਗੁਰੂ ਗ੍ਰੰਥ ਕੋਸ਼,* ਭਾਈ ਵੀਰ ਸਿੰਘ (ਸੰਪਾ.), ਸਿੰਘ ਬ੍ਰਦਰਜ਼, ਮਾਈ ਸੇਵਾ ਬਾਜ਼ਾਰ, ਅੰਮ੍ਰਿਤਸਰ, ੨੦੦੫, ਪੰਨਾ ੪੦.

**੩.** *ਮਹਾਨ ਕੋਸ਼,* ਭਾਈ ਕਾਨ੍ਹ ਸਿੰਘ ਨਾਭਾ, ਈਸ਼ਰ ਮਾਈਕ੍ਰੋਮੀਡੀਆ, ਆਨਲਾਈਨ, ਇੰਦਰਾਜ਼ ਅਖਰ.

**੪.** *ਸਿੱਖ ਪੰਥ ਵਿਸ਼ਵ ਕੋਸ਼,* ਰਤਨ ਸਿੰਘ ਜੱਗੀ, ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀ., ਪਟਿਆਲਾ, ਪੰਨਾ ੩੨.

**੫.** ਨਿਰੁਕਤ *ਸ੍ਰੀ ਗੁਰੂ ਗ੍ਰੰਥ ਸਾਹਿਬ,* ਡਾ. ਹਰਭਜਨ ਸਿੰਘ (ਸੰਪਾ.), ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਦੇਹਰਾਦੂਨ, ਪੰਨਾ ੩੮੦.

**੬.** *ਇਨਸਾਇਕਲੋਪੀਡੀਆ ਆਫ਼ ਬ੍ਰਿਟੇਨਿਕਾ,* ਆਨਲਾਈਨ, ਪੰਨਾ ੯੬੯.

**੭.** *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ,* ਪ੍ਰੋ. ਸਾਹਿਬ ਸਿੰਘ, ਰਾਜ ਪਬਲਿਸ਼ਰਜ਼ ਜਲੰਧਰ, ਪੋਥੀ ਛੇਂਵੀਂ ਪੰਨਾ ੩੭.

**੮.** *ਫ਼ਰੀਦਕੋਟ ਵਾਲਾ ਟੀਕਾ,* ਬਦਨ ਸਿੰਘ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੨੦੦੬, ਪੰਨਾ ੨੫.

**੯.** *ਸ਼ਬਦਾਰਥ ਸ੍ਰੀ ਗੁਰੂ ਗੰਥ ਸਾਹਿਬ ਜੀ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਈਸ਼ਰ ਮਾਈਕ੍ਰੋਮੀਡੀਆ.

# ਇਤਿਹਾਸ ਸਿੱਖ ਰਹਿਤ ਮਰਯਾਦਾ
## (ਰਹਿਤਨਾਮਿਆਂ ਤੋਂ ਸਿੱਖ ਰਹਿਤ ਮਰਯਾਦਾ ਤਕ ਦਾ ਸਫ਼ਰ)

*-ਸ. ਗੁਰਚਰਨਜੀਤ ਸਿੰਘ ਲਾਂਬਾ**

ਵੀਹਵੀਂ ਸਦੀ ਦੇ ਅਰੰਭ ਕਾਲ ਵਿਚ ਖ਼ਾਲਸਾ ਪੰਥ ਨੇ ਅਥਾਹ ਕੁਰਬਾਨੀਆਂ ਕੀਤੀਆਂ ਜਿਨ੍ਹਾਂ ਨੂੰ ਚਿਤਵ ਕੇ ਹਰ ਸਿੱਖ ਨਿਤਾਪ੍ਰਤਿ ਅਰਦਾਸ ਵਿਚ ਉਨ੍ਹਾਂ ਦਾ ਜੈਕਾਰ ਕਰਦਾ ਹੈ। ਇਨ੍ਹਾਂ ਕੁਰਬਾਨੀਆਂ ਸਦਕਾ ਦੋ ਬਖਸ਼ਿਸ਼ਾਂ ਪੰਥ ਦੀ ਝੋਲੀ ਵਿਚ ਪਈਆਂ। ਇਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਦੂਸਰੀ ਸਿੱਖ ਰਹਿਤ ਮਰਯਾਦਾ। ਇਹ ਰਹਿਤ ਮਰਯਾਦਾ ਕੇਵਲ ਪੰਥ ਪ੍ਰਵਾਨਿਤ ਹੀ ਨਹੀਂ ਬਲਕਿ ਸਹੀ ਮਾਇਨੇ ਵਿਚ ਗੁਰੂ-ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਹੈ। ੧੯੨੭ ਤੋਂ ਅਰੰਭ ਹੋ ਕੇ ੧੯੪੫ ਈ. ਤਕ ਦਾ ਸਫ਼ਰ ਤੈਅ ਕਰ ਕੇ ਇਹ ਇਕ ਖਰੜੇ ਤੋਂ ਗੁਰੂ-ਪੰਥ ਵੱਲੋਂ ਪ੍ਰਵਾਨਿਤ ਹੋਈ। ਇਸ ਦਾ ਇਤਿਹਾਸ ਹਰ ਸਿੱਖ ਲਈ ਜਾਣਨਾ ਜ਼ਰੂਰੀ ਹੈ।

ਇਹ ਸੰਸਾਰ ਇਕ ਸੁਹਾਵਣਾ ਬਾਗ਼ ਹੈ ਅਤੇ ਇਸ ਦਾ ਮਾਲੀ ਮੇਰਾ ਸਤਿਗੁਰੂ ਸੱਚਾ ਆਪ ਹੈ। ਹਜ਼ੂਰ ਦਾ ਪਾਵਨ ਹੁਕਮ ਹੈ *ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ॥ ਸਦਾ ਸਮਾਲੇ ਕੋ ਨਾਹੀ ਖਾਲੀ॥* ਇਸ ਰਹੱਸਵਾਦੀ ਰਮਜ਼ ਵਿਚ ਤਿੰਨ ਚੀਜ਼ਾਂ ਹਨ। ਇਕ ਹੈ ਸੰਸਾਰ, ਦੂਜਾ ਇਕ ਗੁਲਦਸਤਾ ਅਤੇ ਤੀਜਾ ਇਸ ਗੁਲਦਸਤੇ ਵਿਚ ਸਜੇ ਹੋਏ ਫੁੱਲ। ਜੇਕਰ ਇਸ ਰਮਜ਼ ਨੂੰ ਸਮਝਣ ਦੀ ਕੋਸ਼ਿਸ਼ ਕਰੀਏ ਤਾਂ ਇਸ ਨੂੰ ਇਸ ਤਰ੍ਹਾਂ ਵੀ ਵੇਖਿਆ ਜਾ ਸਕਦਾ ਹੈ ਕਿ ਇਹ ਸਾਰਾ ਜਗਤ ਉਸ ਕਰਤੇ ਦਾ ਸਾਜਿਆ ਹੋਇਆ ਇਕ ਬਾਗ਼ ਹੈ। ਇਸ ਬਾਗ਼ ਵਿੱਚੋਂ ਚੋਣਵੇਂ ਸੋਹਣੇ ਫੁੱਲ ਲੈ ਮਾਲੀ ਸਤਿਗੁਰੂ ਜੀ ਨੇ ਪੰਥ ਰੂਪੀ ਇਕ ਗੁਲਦਸਤਾ ਸਜਾਇਆ ਹੈ। ਹਰ ਗੁਰਸਿੱਖ ਇਸ ਗੁਲਦਸਤੇ ਵਿਚ ਸਜਿਆ ਹੋਇਆ ਇਕ ਫੁੱਲ ਹੈ। ਪਰ ਆਮ ਦੁਨਿਆਵੀ ਫੁੱਲਾਂ ਦੀ ਤਰ੍ਹਾਂ ਇਹ ਫੁੱਲ ਕਦੇ ਮੁਰਝਾਂਦੇ ਨਹੀਂ। ਇਹ *ਨਿਰਜੁਰ ਨਿਰੂਪ* ਅਤੇ *ਸੁੰਦਰ ਸਰੂਪ* ਨੀਤ ਨਵੇਂ ਹਨ। ਹੁਣ ਬਾਗ, ਗ਼ੁਲਦਸਤਾ ਅਤੇ ਫੁੱਲ ਇਨ੍ਹਾਂ ਤਿੰਨਾਂ ਦੀ ਆਪਣੀ ਨਿਰਾਲੀ ਹੋਂਦ ਅਤੇ ਵਿਸ਼ੇਸ਼ਤਾ ਹੈ। ਜਿਤਨੀ ਦੇਰ ਤਕ ਪੰਥਕ ਗੁਲਦਸਤੇ ਦੇ ਵਿਚ ਇਹ ਫੁੱਲ ਸਜੇ ਰਹਿਣਗੇ ਇਨ੍ਹਾਂ ਵਿਚੋਂ ਖੁਸ਼ਬੂ ਵੀ ਪਸਰੇਗੀ ਅਤੇ ਸੁਹੱਪਣ ਵੀ। ਪਰ ਜੇਕਰ ਇਸ ਵਿੱਚੋਂ ਕਿਰ ਗਏ ਤਾਂ *ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ॥੧੨॥* ਵਾਲੀ ਅਵਸਥਾ ਹੋਏਗੀ। ਪਰ ਹੁਣ ਕੁਝ ਸਮੇਂ ਤੋਂ ਕੁਝ ਫੁੱਲ ਜਾਣੇ-ਅਣਜਾਣੇ ਗੁਰੂ-ਪੰਥ ਰੂਪੀ ਇਸ ਗ਼ੁਲਦਸਤੇ ਵਿੱਚੋਂ ਬਾਹਰ ਕਿਰ ਗਏ ਹਨ ਅਤੇ ਇਹ ਭੁਲੇਖਾ ਪਾ ਬੈਠੇ ਕਿ ਉਨ੍ਹਾਂ ਦੀ ਹਸਤੀ ਅਤੇ ਹੋਂਦ ਪੰਥ ਤੋਂ ਵੱਖਰੀ ਅਤੇ ਪੰਥ ਤੋਂ ਬਿਨਾਂ ਵੀ ਹੋ ਸਕਦੀ ਹੈ।

** New Jersey. USA. Mo: +1 9736990950 Email: santsipahi@gmail.com*

ਇਸ ਲਈ ਉਹਨਾਂ ਨੇ ਆਪਣੀ ਇਸ ਮੁਲ+ਇੱਛਾ ਜਾਂ ਮਲੇਛ ਬੁੱਧੀ ਦਾ ਪ੍ਰਗਟਾਵਾ ਕਰਨ ਲਈ ਸਿੱਖ ਰਹਿਤ ਮਰਯਾਦਾ 'ਤੇ ਬੜੇ ਹੀ ਯੋਜਨਾਬੱਧ ਢੰਗ ਨਾਲ ਹਮਲੇ ਸ਼ੁਰੂ ਕਰ ਦਿੱਤੇ ਹਨ। ਇਨ੍ਹਾਂ ਵਿੱਚੋਂ ਕਈ ਤਾਂ ਜ਼ਾਹਿਰਾ ਅਤੇ ਐਲਾਨੀਆ ਤੌਰ 'ਤੇ ਪੰਥਕ ਰਹਿਤ ਤੋਂ ਇਨਕਾਰੀ ਜਾਂ ਮੁਨਕਰ ਹਨ ਜਿਵੇਂ- ਧੀਰ ਮਲੀਏ, ਰਾਧਾ ਸੁਆਮੀ, ਨਕਲੀ ਨਿਰੰਕਾਰੀ, ਨੂਰ ਮਹਿਲੀਏ, ਨਾਮਧਾਰੀ, ਦੇਹ ਧਾਰੀ ਗੁਰੂ ਡੰਮੀਏ, ਕਈ ਡੇਰਿਆਂ ਆਦਿ ਵਾਲੇ ਆਦਿ ਆਦਿ। ਇਨ੍ਹਾਂ ਬਾਰੇ ਕੋਈ ਭੁਲੇਖਾ ਜਾਂ ਦੁਬਿਧਾ ਨਹੀਂ ਰਹੀ ਪਰ ਕਈ ਐਸੇ ਵੀ ਹਨ ਜੋ ਆਪਣੇ ਆਪ ਨੂੰ ਪੰਥ ਦਾ ਅੰਗ ਹੋਣ ਦਾ ਦਾਅਵਾ ਕਰਦਿਆਂ ਨਾਲ ਹੀ ਪੰਥਕ ਮਰਯਾਦਾ ਨੂੰ ਮੰਨਣ ਤੋਂ ਇਨਕਾਰੀ ਹਨ ਅਤੇ ਆਪਣੇ ਹੀ ਮਤ-ਮਤਾਂਤਰ ਚਲਾਣ ਵਿਚ ਯਕੀਨ ਰੱਖਦੇ ਹਨ।

ਚੂੰਕਿ ਸਿੱਖ ਦੀ ਮਰਯਾਦਾ ਨਿਯਮਬੱਧ ਅਤੇ ਨੇਮਬੱਧ ਹੈ। ਇਹ ਪੰਥਕ ਕਿਲ੍ਹੇ ਦੀ ਅਭੇਦ ਦੀਵਾਰ ਹੈ। ਇਸ ਲਈ ਇਸ ਵਿਚ ਪਈ ਹੋਈ ਥੋੜੀ ਜਹੀ ਤਰੇੜ ਵੀ ਉੱਘੜ ਕੇ ਸਾਹਮਣੇ ਆ ਜਾਂਦੀ ਹੈ। ਦੂਸਰੇ ਪਾਸੇ ਇੱਟਾਂ ਦੇ ਢੇਰ ਵਿਚ ਨਾ ਤਾਂ ਕਦੇ ਫੁੱਟ ਹੀ ਪੈਂਦੀ ਹੈ ਅਤੇ ਨਾ ਹੀ ਤਰੇੜ। ਪਰ ਹੁਣ ਕੁਝ ਪੰਥ-ਵਿਰੋਧੀ ਤਾਕਤਾਂ ਅਤੇ ਸ਼ਕਤੀਆਂ ਵੱਲੋਂ ਕੌਮੀ ਹਾਲਾਤਾਂ ਦੇ ਮੱਦੇ ਨਜ਼ਰ ਸਿੱਖ ਰਹਿਤ ਮਰਯਾਦਾ 'ਤੇ ਹੀ ਹਮਲੇ ਸ਼ੁਰੂ ਕਰ ਦਿੱਤੇ ਗਏ। ਐਸੀਆਂ ਗੁਰੂ ਤੋਂ ਵੇਮੁਖ ਰੂਹਾਂ ਲਈ ਤਾਂ *ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ॥੨॥* ਹੀ ਢੁਕਦੀ ਹੈ।

ਗੁਰੂ-ਕਾਲ ਤੋਂ ਲੈ ਕੇ ਹੁਣ ਤਕ ਹਰ ਫੁੱਲ ਰੂਪੀ ਗੁਰਸਿੱਖ ਨੇ ਗੁਰੂ ਅਤੇ ਵਾਹਿਗੁਰੂ ਵਿਚ ਫ਼ਰਕ ਨਹੀਂ ਸਮਝਿਆ। 'ਗੁਰਬਰ ਅਕਾਲ' ਦੇ ਮਹਾਂਵਾਕ ਮੁਤਾਬਕ ਸਿੱਖ ਨੇ ਗੁਰੂ ਨੂੰ ਹਮੇਸ਼ਾਂ ਵਾਹਿਗੁਰੂ ਦਾ ਸਰਗੁਣ ਸਰੂਪ ਕਰ ਕੇ ਹੀ ਜਾਣਿਆ ਹੈ। ਸਾਡੀ ਪਹਿਲੀ ਪੀੜ੍ਹੀ ਗੁਰੂ ਨੂੰ ਵਾਹਿਗੁਰੂ ਦਾ ਸਰਗੁਣ ਸਰੂਪ ਹੀ ਸਮਝਦੀ ਸੀ। ਇਹ ਮੂਲ ਸਿਧਾਂਤ ਹੈ ਸਿਦਕ, ਭਰੋਸੇ ਅਤੇ ਵਿਸਾਹ ਦਾਨ ਦਾ ਇਸ ਅਨੁਸਾਰ ਹੀ ਗੁਰੂ, ਪੰਥ ਅਤੇ ਸਿੱਖ ਦੀ ਜੀਵਨ-ਜਾਚ ਸਿੱਖ ਰਹਿਤ ਮਰਯਾਦਾ ਵਿਚ ਬੰਨ੍ਹੀ ਹੋਈ ਹੈ।

ਇਕ ਵੇਰ ਇਕ ਵਿਅਕਤੀ ਰੇਲਵੇ ਸਟੇਸ਼ਨ 'ਤੇ ਸਟੇਸ਼ਨ ਮਾਸਟਰ ਕੋਲ ਗਿਆ ਅਤੇ ਬੜੇ ਹੀ ਗੁੱਸੇ ਵਿਚ ਕਹਿਣ ਲੱਗਾ ਕਿ ਜੇਕਰ ਤੁਸੀਂ ਗੱਡੀਆਂ ਸਮੇਂ ਸਿਰ ਨਹੀਂ ਚਲਾਣੀਆਂ ਹੁੰਦੀਆਂ ਤਾਂ ਫ਼ਿਰ ਇਹ ਟਾਈਮ ਟੇਬਲ ਕਿਉਂ ਛਾਪਦੇ ਹੋ। ਸਟੇਸ਼ਨ ਮਾਸਟਰ ਨੇ ਪੂਰੇ ਠਰ੍ਹੰਮੇ ਨਾਲ ਜਵਾਬ ਦਿੱਤਾ, ਹਜ਼ੂਰ! ਇਹ ਤਾਂ ਆਪ ਦੀ ਸਹੂਲਤ ਲਈ ਛਾਪਦੇ ਹਾਂ। ਜੇਕਰ ਅਸੀਂ ਟਾਈਮ ਟੇਬਲ ਨਹੀਂ ਛਾਪਾਂਗੇ ਤਾਂ ਤੁਹਾਨੂੰ ਪਤਾ ਕਿਸ ਤਰ੍ਹਾਂ ਲੱਗੇਗਾ ਕਿ ਗੱਡੀ ਟਾਈਮ ਸਿਰ ਹੈ ਕਿ ਨਹੀਂ। ਇਸੇ ਤਰ੍ਹਾਂ ਸਿੱਖ ਰਹਿਤ ਮਰਯਾਦਾ ਸਿੱਖ ਦੇ ਜੀਵਨ ਵਿਚ ਬਜ਼ਾਤੇ ਖ਼ੁਦ ਕੋਈ ਤਬਦੀਲੀ ਨਹੀਂ ਕਰੇਗੀ। ਅਲੱਬਤਾ ਇਹ ਦੱਸ ਦਏਗੀ ਕਿ ਉਸ ਵਿਚ ਰਹਿਤ ਦੀ ਕਿਤਨੀ ਢਿਲਾਈ

ਹੈ। ਉਹ ਰਹਿਤ ਦੇ ਕਿਤਨਾ ਨੇੜੇ ਹੈ ਜਾਂ ਕਿਤਨਾ ਦੂਰ ਹੈ। ਇਹ ਤਾਂ ਇਕ ਪੈਮਾਨਾ ਹੈ ਸਿੱਖ ਦੀ ਰਹਿਤ ਨੂੰ ਨਾਪਣ ਦਾ। ਜਿਵੇਂ ਥਰਮਾ ਮੀਟਰ ਵੀ ਤਾਪ ਤਾਂ ਠੀਕ ਨਹੀਂ ਕਰਦਾ ਪਰ ਸਿਹਤ ਦਾ ਹਾਲ ਦੱਸ ਦਿੰਦਾ ਹੈ।

ਇਸ ਦੇ ਨਾਲ ਹੀ ਇਕ ਹੋਰ ਅਹਿਮ ਬੁਨਿਆਦੀ ਨੁਕਤਾ ਵੀ ਵਿਚਾਰਨ ਯੋਗ ਹੈ। ਹਿੰਦੂ, ਮੁਸਲਮਾਨ, ਇਸਾਈ, ਮੂਸਾਈ, ਬੋਧੀ, ਜੈਨੀ ਜਾਂ ਹੋਰ ਕਿਸੇ ਵੀ ਧਰਮ ਦੇ ਅਵਤਾਰ, ਪੈਗੰਬਰ ਜਾਂ ਪੇਸ਼ਵਾ ਜੋ ਜੀਵਨ-ਜਾਚ ਜਾਂ ਆਦੇਸ਼ ਅਤੇ ਅਸੂਲ ਦੇ ਗਏ ਉਨ੍ਹਾਂ ਲਈ ਉਹ ਅੰਤਮ ਹੈ। ਉਸ ਵਿਚ ਕਿਸੇ ਵੀ ਕਿਸਮ ਦੀ ਨਵੀਂ ਵਿਆਖਿਆ ਜਾਂ ਤਬਦੀਲੀ ਦਾ ਕੋਈ ਅਧਿਕਾਰ ਨਹੀਂ ਹੈ। ਇਸ ਲਈ ਕਈ ਵਾਰ ਉਨ੍ਹਾਂ ਵਿਚ ਬਦਲੇ ਹੋਏ ਹਾਲਾਤ ਵਿਚ ਖੜੌਤ ਵਾਲੀ ਹਾਲਤ ਪੈਦਾ ਹੋ ਜਾਂਦੀ ਹੈ। ਪਾਣੀ ਵੀ ਚਲਦਾ ਰਹੇ ਤਾਂ ਹੀ ਨਿਰਮਲ ਰਹਿੰਦਾ ਹੈ। ਖੜੌਤ ਹੋ ਜਾਣ 'ਤੇ ਉਸ ਵਿਚ ਬਦਬੂ ਪੈਦਾ ਹੋ ਜਾਂਦੀ ਹੈ। ਇਸ ਲਈ ਪਰ ਗੁਰਮਤਿ ਨੇ 'ਗੁਰੂ-ਗ੍ਰੰਥ ਗੁਰੂ-ਪੰਥ' ਦਾ ਇਕ ਅਦੁੱਤੀ ਸੰਕਲਪ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜ਼ਰੀ ਅਤੇ ਹਜ਼ੂਰੀ ਵਿਚ, ਗੁਰਬਾਣੀ ਦੇ ਅਨਰੂਪ ਜੁੜਿਆ ਗੁਰੂ-ਪੰਥ ਸਮੇਂ ਦੇ ਹਾਣ ਦੇ ਮਤੇ ਪ੍ਰਵਾਨ ਕਰ ਸਕਦਾ ਹੈ ਜਿਨ੍ਹਾਂ ਨੂੰ ਗੁਰਮਤੇ ਕਿਹਾ ਜਾਂਦਾ ਹੈ। ਪਰ ਇਕ ਨੁਕਤਾ ਨਿਰਵਿਵਾਦਤ ਰੂਪ ਵਿਚ ਸਪੱਸ਼ਟ ਹੈ ਕਿ ਗੁਰੂ-ਪੰਥ ਦਾ ਰੁਤਬਾ ਹਾਸਲ ਹੋਣ ਦੇ ਬਾਵਜੂਦ ਉਹ ਕੁਝ ਬੁਨਿਆਦੀ ਸਿਧਾਂਤਾਂ 'ਤੇ, ਜਿਵੇਂ ਇਕ ਅਕਾਲ ਪੁਰਖ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ, ਦਸਾਂ ਪਾਤਸ਼ਾਹੀਆਂ ਦੀ ਜਾਗਤ ਜੋਤ ਜੁੱਗੋ ਜੁਗ ਅਟੱਲ, ਚੰਵਰ ਛਤਰ ਦੇ ਮਾਲਕ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੴ ਤੋਂ ਅਠਾਰਹ ਦਸ ਬੀਸ॥ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੂਰੇ ਸਰੂਪ ਦੀ ਸੰਭਾਲ, ਗੁਰੂ-ਗ੍ਰੰਥ ਗੁਰੂ-ਪੰਥ ਦੇ ਸੰਕਲਪ ਮੁਤਾਬਿਕ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਖਾਲਸੇ ਨੂੰ ਗੁਰਿਆਈ, ਪੰਜ ਕਕਾਰ, ਚਾਰ ਕੁਰਹਿਤਾਂ, ਖੰਡੇ-ਬਾਟੇ ਦੀ ਪਾਹੁਲ, ਗੁਰੂ-ਗ੍ਰੰਥ ਗੁਰੂ-ਪੰਥ ਦੇ ਰੁਤਬੇ ਆਦਿ ਵਿਚ ਕੋਈ ਵੀ ਤਬਦੀਲੀ ਨਹੀਂ ਕਰ ਸਕਦਾ। ਇਨ੍ਹਾਂ ਵਿਚ ਸਭ ਤੋਂ ਵੱਡਾ ਗੁਨਾਹ ਹੈ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਲਗ ਮਾਤ੍ਰਾ ਵਿਚ ਰਤੀ ਭਰ ਵੀ ਛੇੜ ਛਾੜ ਕਰਨੀ। ਇਹ ਕੋਤਾਹੀ ਗੁਨਾਹੇ ਕਬੀਰਾ ਜਾਂ ਬੱਜਰ ਪਾਪ ਹੈ।

ਕਲਗੀਧਰ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੋ ਵੱਡੀਆਂ ਬਖਸ਼ਿਸ਼ਾਂ ਪੰਥ ਦੀ ਝੋਲੀ ਵਿਚ ਪਾਈਆਂ। ਇਕ ਤਾਂ ਉਨ੍ਹਾਂ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਪੂਰਨਤਾ ਦਿੱਤੀ। ਇਸ ਦੇ ਨਾਲ ਹੀ ਸਤਿਗੁਰੂ ਜੀ ਨੇ ਇਸ ਆਦਿ ਗ੍ਰੰਥ ਸਾਹਿਬ ਵਿਚ ਆਪਣੀ ਜੋਤ ਸਥਾਪਿਤ ਕਰ ਕੇ ਇਸ ਨੂੰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਿਹਾ ਅਤੇ ਇਸ ਦੇ ਅੱਗੇ ਮੱਥਾ ਟੇਕ ਦਿੱਤਾ। ਹੁਣ ਇਹ ਦਸਾਂ ਪਾਤਸ਼ਾਹੀਆਂ ਦੀ ਜੁਗੋ ਜੁਗ ਅਟੱਲ ਜੋਤਿ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੋ ਗਈ। ਸਤਿਗੁਰੂ ਜੀ ਨੇ ਆਪਣੇ ਜੀਵਨ ਕਾਲ ਵਿਚ ਹੀ ਆਪਣੀ ਨਿਰੰਕਾਰੀ ਜੋਤਿ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਟਿਕਾਈ ਹੈ। ਹੁਣ ਇਸ ਦੇ ਬਾਅਦ ਕੋਈ ਦੇਹਧਾਰੀ ਜਾਂ ੧੧ਵਾਂ, ੧੨ਵਾਂ, ੧੩ਵਾਂ ਗੁਰੂ ਨਹੀਂ ਹੋ ਸਕਦਾ। ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦੀ ਬਖਸ਼ਿਸ਼ ਨਾ ਕਰਦੇ ਅਤੇ ਕੇਵਲ ਸੰਪੂਰਨ ਹੀ ਕਰ ਦਿੰਦੇ ਤਾਂ ਸਹਿਜੇ ਅਨੁਮਾਨਿਆ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਪੂਰਨ ਹੁੰਦਾ ਹੋਇਆ ਵੀ ਹੋਰ ਗ੍ਰੰਥਾਂ ਦੀ ਨਿਆਈਂ ਇਕ ਗ੍ਰੰਥ ਹੀ ਹੁੰਦਾ। ਪੰਥ ਵਿਚ ਕਿਤਨੀ ਵੱਡੀ ਦੁਬਿਧਾ ਵਿਆਪ ਜਾਣੀ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਵੇਲੇ ਤਾਂ ਬਾਈ ਮੰਜੀਆਂ ਵਿਛੀਆਂ ਸਨ ਇੱਥੇ ਤਾਂ ਸ਼ਾਇਦ ਹਰ ਡੇਰੇ ਨੇ ਆਪਣਾ ਆਪਣਾ ਗੁਰੂ ਥਾਪ ਲੈਣਾ ਸੀ।

ਦੂਸਰਾ ਅਹਿਮ ਨੁਕਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦੇ ਸਿੰਘ+ਆਸਨ= ਸਿੰਘਾਸਨ 'ਤੇ ਬਿਰਾਜਮਾਨ ਕਰਨ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਲਈ ਸਤਿਗੁਰ ਸੱਚੇ ਪਾਤਸ਼ਾਹ ਨੇ ਆਪਣੇ ਸਾਜੇ ਪੰਥ ਨੂੰ ਗੁਰਿਆਈ ਬਖ਼ਸ਼ ਕੇ ਇਸ ਨੂੰ ਗੁਰੂ ਖ਼ਾਲਸਾ ਬਣਾਇਆ। ਇਹ ਦੋ ਕਰਿਸ਼ਮੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੀ ਹਯਾਤੀ, ਇਸ ਸੰਸਾਰ ਯਾਤਰਾ ਦੌਰਾਨ ਪੂਰੇ ਕੀਤੇ। ਇਸ ਨਾਲ ਗੁਰੂ-ਗ੍ਰੰਥ ਗੁਰੂ-ਪੰਥ ਜੁਗੋ ਜੁਗ ਅਟੱਲ ਹੋ ਗਿਆ। ਜੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹੁੰਦੇ ਪਰ ਗੁਰੂ-ਪੰਥ ਨਾ ਹੁੰਦਾ ਤਾਂ ਪੰਥ ਵਿਚ ਕਿਤਨੀ ਭਿਆਨਕ ਸਥਿਤੀ ਹੋ ਜਾਣੀ ਸੀ।

ਭਾਈ ਪ੍ਰਹਿਲਾਦ ਸਿੰਘ ਜੀ ਦੇ ਰਹਿਤਨਾਮੇ ਵਿਚ ਵੀ ਗੁਰੂ-ਗ੍ਰੰਥ ਗੁਰੂ-ਪੰਥ ਦਾ ਹੀ ਵਰਣਨ ਕੀਤਾ ਗਿਆ ਹੈ:

*ਦੋਹਰਾ- ਗੁਰੂ ਖਾਲਸਾ ਮਾਨੀਅਹਿ, ਪਰਗਟ ਗੁਰੂ ਕੀ ਦੇਹ*
*ਜੋ ਸਿਖ ਮੋ ਮਿਲਬੇ ਚਹਿਹ, ਖੋਜ ਇਨਹੁ ਮਹਿ ਲੇਹੁ॥੨੪॥......*
*ਅਕਾਲ ਪੁਰਖ ਕੇ ਬਚਨ ਸਿਉਂ, ਪ੍ਰਗਟ ਚਲਾਯੋ ਪੰਥ*
*ਸਭ ਸਿਖਨ ਕੋ ਬਚਨ ਹੈ, ਗੁਰੂ ਮਾਨੀਅਹੁ ਗ੍ਰੰਥ॥੩੦॥*

ਘੱਲੂਘਾਰੇ ਦੀ ਪਈ ਭੀੜਾ ਦੌਰਾਨ ਵੀ ਪੰਥ ਨੇ ਅਰਦਾਸ ਕੀਤੀ ਸੀ,

*ਸ੍ਰੀ ਗੁਰੂ ਗੋਬਿੰਦ ਸਿੰਘ! ਹਾਥ ਜੋਰਿ ਜੋਰਿ ਕਹੂੰ,*
*ਆਪ ਕੇ ਬਚਨ ਕੀ ਪ੍ਰਤੀਤ ਕਉਨ ਮਾਨੈ ਗੋ।*
*'ਰਾਜ ਕਰੇ ਖਾਲਸਾ' ਸੋ ਆਕੀ ਨ ਰਹੈਂਗੇ ਕੋਊ,*
*ਖ੍ਵਾਰ ਹੋਇ ਮਿਲੈਂ ਬਚੈ ਸਰਨ ਜੋ ਪਛਾਨੈ ਗੋ।*
*ਸੋ ਤੋ ਸਭ ਠੀਕ ਹੈ ਨਜ਼ੀਕ ਅਬ ਆਈ ਬਾਤ,*
*ਚਿੜੀਆਂ ਸੋਯ ਬਾਜ਼ ਮੈਂ ਤੁੜਾਊਂ ਸਾਚ ਠਾਨੈਗੋ।*
*ਪੰਥ ਕੀ ਰਖੋ ਤਊ ਗ੍ਰੰਥ ਕੀ ਰਹੈਗੀ ਨਾਥ!*
*ਰਾਖਉ ਜੌ ਨ ਪੰਥ ਕੀ ਤੋ ਗ੍ਰੰਥ ਕੌਨ ਮੈਨੈ ਗੋ।*

ਦੂਸਰੇ ਪਾਸੇ ਜੇਕਰ ਗੁਰੂ-ਪੰਥ ਹੀ ਹੁੰਦਾ ਪਰ ਆਦਿ ਗ੍ਰੰਥ ਸਾਹਿਬ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦਰਜਾ ਨਾ ਹੁੰਦਾ ਤਾਂ ਵੀ ਪੰਥ ਵਿਚ ਕਿਤਨੇ ਬਖੇੜੇ ਖੜੇ ਹੋ ਜਾਣੇ ਸਨ। ਹੁਣ ਵੀ ਕਈ ਭੇਖੀ ਦੇਹਧਾਰੀ ਗੁਰੂ ਹੋਣ ਦੇ ਦਾਅਵੇ ਕਰਦੇ ਹਨ ਪਰ ਫਿਰ ਤਾਂ ਕਿਸੇ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਪਾਤਸ਼ਾਹੀਆਂ ਦੀ ਜੋਤ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਰ ਕੇ ਨਹੀਂ ਸੀ ਜਾਨਣਾ। ਇਸ ਲਈ ਵੀ ਲਿਖਣਾ ਜ਼ਰੂਰੀ ਹੈ ਕਿ ਐਸੀਆਂ ਵੀ ਤਾਕਤਾਂ ਪਨਪ ਰਹੀਆਂ ਹਨ ਜੋ ਗੁਰੂ-ਪੰਥ ਨੂੰ ਗੁਰਿਆਈ ਬਖਸ਼ੇ ਜਾਣ ਤੋਂ ਹੀ ਮੁਨਕਰ ਹਨ।

ਸੋ ਜਿਹੜਾ ਇਹ ਦਾਅਵਾ ਕਰਦਾ ਹੈ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਦਾ ਹੈ ਪਰ ਗੁਰੂ-ਪੰਥ ਨੂੰ ਨਹੀਂ ਤਾਂ ਉਹ ਭੇਖ ਧਾਰੀ ਦੰਭੀ ਅਤੇ ਪਾਖੰਡੀ ਹੈ। ਦੂਸਰੇ ਪਾਸੇ ਜਿਹੜਾ ਕੇਵਲ ਗੁਰੂ-ਪੰਥ ਦਾ ਹੌਕਾ ਦਈ ਜਾਂਦਾ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹਾਜ਼ਰਾ ਹਜ਼ੂਰ ਪ੍ਰਤੱਖ ਗੁਰੂ ਕਰ ਕੇ ਨਹੀਂ ਜਾਣਦਾ ਉਹ ਕੇਵਲ ਇਕ ਰਾਜਨੀਤਿਕ ਲਾਹਾ ਟੋਲਣ ਵਾਲਾ ਟੋਲਾ ਹੋ ਸਕਦਾ ਹੈ। ਗੁਰੂ-ਗ੍ਰੰਥ ਗੁਰੂ-ਪੰਥ ਨੂੰ ਦ੍ਰਿੜ੍ਹ ਕਰ ਜਾਣਨ ਵਾਲਾ ਹੀ ਸਿੱਖ ਅਖਵਾਉਣ ਦਾ ਅਧਿਕਾਰੀ ਹੈ।

ਇਸ ਤਰ੍ਹਾਂ *ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ। (ਵਾਰ ੧:੪੫)* ਪੰਥ ਦੀ ਅਰੰਭਤਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਰ ਦਿੱਤੀ ਤੇ ਦਸਾਂ ਗੁਰੂ ਸਾਹਿਬਾਨ ਨੇ ਇਸ ਦੀ ਤਿਆਰੀ ਕੀਤੀ। ਉਪਰੰਤ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਸ ਦਾ ਅੰਤਮ ਸਰੂਪ ਬੰਨ੍ਹ ਕੇ ਗੁਰਿਆਈ ਸੌਂਪੀ। ਕਵੀ ਕੰਕਣ ਨੇ ਇਸ ਬਾਰੇ ਬਹੁਤ ਸੁੰਦਰ ਗਵਾਹੀ ਦਿੱਤੀ ਹੈ:

*ਜਿਹ ਬਿਧਿ ਪਾਹੁਲ ਗੁਰ ਦਈ ਤਿਹ ਬਿਧਿ ਤਿਨ ਸੋਂ ਲੀਨ।*<br>
*ਆਪ ਸਿਖ ਤਿਨਕਾ ਭਯਾ ਇਹੀ ਕਾਮ ਗੁਰ ਕੀਨ॥੨੧੭॥*<br>
*ਚੌਪਈ - ਵਾਹਿਗੁਰੂ ਇਹ ਬਚਨ ਸੁਨਾਯਾ। 'ਗੁਰੂ ਖਾਲਸਾ ਨਾਮੁ ਧਰਾਯਾ।*<br>
*'ਤੁਮ ਮੇਰੇ ਮੈਂ ਤੁਮਰਾ ਹੂਆ। 'ਤੁਮਰਾ ਹਮਰਾ ਗੁਰੂ ਨਾ ਦੂਆ॥੨੧੮॥ ....*<br>
*ਚੌਪਈ- ਤਬ ਤੇ ਗੁਰੂ ਪੰਥ ਇਹੁ ਕੀਨਾ। ਹੁਕਮ ਅਵਰ ਕਾ ਰਹਿਨੁ ਨ ਦੀਨਾ।*<br>
*ਬਾਣੀ ਕਰੀ ਅਕਾਲ ਅਕਾਲ। ਚਾਰ ਬਰਨ ਜਪਿ ਹੋਂਹਿ ਨਿਹਾਲ॥੨੨੭॥...*<br>
*ਐਸਾ ਪੰਥ ਗੁਰੂ ਕਾ ਹੂਆ। ਜਾਂਕੇ ਸਮਸਰਿ ਅਵਰੁ ਨ ਦੂਆ।*<br>
*ਕਾਨ ਕਿਸੀ ਕੀ ਨਾਂਹਿ ਧਰਾਵੈ॥ ਆਪ ਖਾਲਸਾ ਗੁਰੂ ਕਹਾਵੈ॥੨੨੯॥*

*(ਦਸ ਗੁਰੂ ਕਥਾ- ਕੰਕਣ)*

ਇੱਥੇ ਇਕ ਗੱਲ ਵਿਸ਼ੇਸ਼ ਧਿਆਨ ਮੰਗਦੀ ਹੈ ਕਿ ਖਾਲਸੇ ਦੀ ਸਿਰਜਣਾ ਉਪਰੰਤ ਸਤਿਗੁਰ ਸੱਚੇ ਪਾਤਸ਼ਾਹ ਨੇ ਖ਼ੁਦ ਕਿਸੇ ਨੂੰ ਅੰਮ੍ਰਿਤ ਦੀ ਦਾਤ ਨਹੀਂ ਦਿੱਤੀ। ਇਸ ਦਿਨ ਤੋਂ ਬਾਅਦ ਅੰਮ੍ਰਿਤ ਦੀ ਦਾਤ ਪ੍ਰਦਾਨ ਕਰਨ ਦਾ ਅਧਿਕਾਰ ਸਦੀਵ ਕਾਲ ਲਈ ਪੰਜ ਪਿਆਰਿਆਂ ਦੇ ਸਪੁਰਦ ਕਰ ਦਿੱਤਾ।

ਇਕ ਵਾਰ ਧੀਰਮੱਲੀਆਂ ਦੇ ਗੁਰੂ ਨਾਲ ਮੁਲਾਕਾਤ ਹੋਈ। ਉਹ ਕਹਿਣ ਲੱਗੇ ਕਿ ਇਹ ਤਾਂ ਮੰਨਦੇ ਹਾਂ ਕਿ ਗੁਰੂ ਗ੍ਰੰਥ ਜੀ ਮਾਨਿਓ। ਯਾਨਿ ਕਿ ਗ੍ਰੰਥ ਨੂੰ ਗੁਰੂ ਮੰਨਣਾ ਹੈ ਪਰ ਇਹ ਨਹੀਂ ਲਿਖਿਆ ਕਿ ਕਿਹੜੇ ਗ੍ਰੰਥ ਨੂੰ ਗੁਰੂ ਮੰਨਣਾ। ਉਨ੍ਹਾਂ ਦੀ ਇਸ ਹੁੱਜਤ ਦਾ ਜਵਾਬ ਦਿੱਤਾ ਕਿ ਉਸੇ ਨੂੰ ਮੰਨ ਲਉ ਜੋ ਤੁਹਾਡੇ ਪਾਸ ਹੈ।

ਇੱਥੇ ਇਕ ਵਿਚਾਰ ਇਹ ਵੀ ਦਿੱਤੀ ਜਾਂਦੀ ਹੈ ਕਿ ਜਦੋਂ ਗੁਰੂ ਕਾਲ ਤੋਂ ਲੈ ਕੇ ਤੀਹ ਤੋਂ ਵੱਧ ਪੁਰਾਤਨ ਰਹਿਤਨਾਮੇ ਪੰਥ ਪਾਸ ਮੌਜੂਦ ਹਨ ਅਤੇ ਜਿਨ੍ਹਾਂ ਵਿਚ ਰਹਿਤ ਦੀ ਹੀ ਗੱਲ ਕੀਤੀ ਗਈ ਹੈ ਤਾਂ ਫ਼ਿਰ ਨਵੀਂ ਸਿੱਖ ਰਹਿਤ ਮਰਯਾਦਾ ਤਿਆਰ ਕਿਉਂ ਕੀਤੀ ਗਈ। ਇਹ ਸਹੀ ਹੈ ਕਿ ਗੁਰ ਚਰਨਾਂ ਦੇ ਭੌਰੇ ਭਾਈ ਨੰਦ ਲਾਲ ਜੀ, ਭਾਈ ਪ੍ਰਹਿਲਾਦ ਸਿੰਘ, ਭਾਈ ਦਯਾ ਸਿੰਘ, ਭਾਈ ਚਉਪਾ ਸਿੰਘ ਛਿੱਬਰ, ਭਾਈ ਦੇਸਾ ਸਿੰਘ, ਭਾਈ ਸਾਹਿਬ ਸਿੰਘ ਆਦਿ ਨੇ ਨਾ ਕਰਨ ਅਤੇ ਕਰਨਯੋਗ ਕਾਰਜਾਂ ਦਾ ਵਰਣਨ ਬੜੇ ਹੀ ਵਿਸਥਾਰ ਸਹਿਤ ਕੀਤਾ ਹੈ। ਨਾ ਉਪਰੰਤ ਪੰਡਤ ਨਿਹਾਲ ਸਿੰਘ ਲਾਹੌਰੀ, ਬਾਵਾ ਸੁਮੇਰ ਸਿੰਘ, ਭਾਈ ਬੁਧ ਸਿੰਘ ਆਦਿ ਨੇ ਵੀ ਰਹਿਤਨਾਮੇ ਕਲਮ ਬੱਧ ਕੀਤੇ ਹਨ। ਇਸਦੇ ਨਾਲ ਹੀ ਹੋਰ ਵੀ ਖਾਲਸਾ ਪੰਥ ਦੇ ਪਵਿੱਤ੍ਰ ਗ੍ਰੰਥ ਹਨ ਜਿਨ੍ਹਾਂ ਵਿਚ ਰਹਿਤਾਂ ਦਾ ਜ਼ਿਕਰ ਹੈ। ਪਰ ਚੂੰਕਿ ਉਕਤ ਰਹਿਤਨਾਮਿਆਂ ਵਿਚ ਸ਼ਬਦਾਵਲੀ ਖਾਲਸਈ ਗੜਗੱਜ ਬੋਲਿਆਂ ਵਾਲੀ ਸੀ ਅਤੇ ਨਾਲ ਹੀ ਕਈ ਥਾਵੇਂ ਐਸੀਆਂ ਟਿੱਪਣੀਆਂ ਦਰਜ ਹਨ ਜੋ ਅੱਜ ਦੇ ਸਮੇਂ ਵਿਚ ਸਮਝਣ ਵਿਚ ਦਿੱਕਤ ਪੇਸ਼ ਕਰਦੀਆਂ ਹਨ। ਜਿਵੇਂ ਇਕ ਰਹਿਤਨਾਮੇ ਵਿਚ ਇਹ ਲਿਖਿਆ ਹੈ ਕਿ ਗੁਰੂ ਕਾ ਸਿੱਖ ਨੰਗੇ ਸਿਰ ਜੁੱਤੀ ਨਾ ਪਾਏ। ਹੁਣ ਇਹ ਬੁਝਾਰਤ ਵਰਗੀ ਹੈ। ਦਰਅਸਲ ਬਾਹਰ ਤਾਂ ਜਾਇਆ ਜਾਂਦਾ ਹੈ ਜਦੋਂ ਜੁੱਤੀ ਪਾਈ ਹੋਵੇ। ਹੁਣ ਇੱਥੇ ਇਹ ਨਹੀਂ ਕਿਹਾ ਕਿ ਨੰਗੇ ਸਿਰ ਬਾਹਰ ਨਹੀਂ ਜਾਣਾ, ਬਲਕਿ ਇਹ ਕਹਿ ਦਿੱਤਾ ਕਿ ਨੰਗੇ ਸਿਰ ਜੁੱਤੀ ਨਹੀਂ ਪਾਣੀ।

ਹਾਲਾਂਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਚਨ ਕੀਤੇ *ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥* ਇਸੇ ਤਰ੍ਹਾਂ ਕਲਗੀਧਰ ਪਿਤਾ ਨੇ ਵੀ ਤਾੜਨਾ ਕਰ ਦਿੱਤੀ:

*ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ॥*
*ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥੫੧॥*

ਪਰ ਪੁਰਾਤਨ ਰਹਿਤਨਾਮਿਆਂ ਵਿਚ ਇਹ ਅੰਕਤ ਕੀਤਾ ਗਿਆ ਕਿ ਤੁਰਕਣੀ ਦਾ ਸੰਗ ਨਹੀਂ ਕਰਨਾ ਜਾਂ ਮੁਸਲੀ ਯੁੱਧ ਨਹੀਂ ਕਰਨਾ। ਭਾਵ ਪਰ ਤਨ ਗਾਮੀ ਨਹੀਂ ਹੋਣਾ। ਇਸਦੇ ਇਲਾਵਾ ਗੁਰੂ ਸਾਹਿਬ ਜੀ ਨੇ ਖ਼ੁਦ ਫ਼ਾਰਸੀ ਵਿਚ ਬਾਣੀ ਰਚੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਨੰਦ ਲਾਲ ਜੀ ਕੋਲੋਂ ਫ਼ਾਰਸੀ ਵਿਚ ਰਚਨਾ ਕਰਵਾਈ। ਪਰ ਕਈ ਰਹਿਤਨਾਮਿਆਂ ਵਿਚ ਇਹ ਹਿਦਾਇਤ ਕੀਤੀ ਗਈ ਕਿ ਗੁਰੂ ਕਾ ਸਿੱਖ ਪਾਰਸੀ (ਫ਼ਾਰਸੀ) ਨਾ ਪੜ੍ਹੇ। ਦਰਅਸਲ ਇਹ ਰਹਿਤਨਾਮੇ ਗ਼ਲਤ

ਨਹੀਂ ਸਨ ਪਰ ਇਨ੍ਹਾਂ ਦਾ ਸੰਦਰਭ ਸਮਝਣਾ ਪਏਗਾ। ਭਾਈ ਚਉਪਾ ਸਿੰਘ ਜੀ ਅੰਕਿਤ ਕਰਦੇ ਹਨ ਗੁਰੂ ਕਾ ਸਿੱਖ ਤਤੇ (ਤੁਰਕ) ਨਾਲ ਚਰਚਾ ਨਾ ਕਰੇ। ਭਾਈ ਸਾਹਿਬ ਸਿੰਘ ਜੀ ਰਹਿਤਨਾਮੇ ਵਿਚ ਲਿਖਦੇ ਹਨ ਕਿ ਗੁਰੂ ਕਾ ਸਿੱਖ ਦਿਨ ਵੇਲੇ ਸੁਰਮਾ ਨਾ ਪਾਏ। ਇਸੇ ਤਰ੍ਹਾਂ ਭਾਈ ਸਾਹਿਬ ਸਿੰਘ ਜੀ ਵੀ ਮੁਕਤਿਨਾਮਾ ਵਿਚ ਅੰਕਿਤ ਕਰਦੇ ਹਨ 'ਸੁਰਮਾ ਅੰਜਨ ਦਿਨ ਤਜਹਿ'। ਇਸਦਾ ਭਾਵ ਇਹ ਸੀ ਕਿ ਸ਼ਿੰਗਾਰ ਲਈ ਸੁਰਮਾ ਨਾ ਪਾਏ। ਭਾਈ ਨੰਦ ਲਾਲ ਜੀ ਤਾਂ ਤਨਖਾਹਨਾਮਾ ਵਿਚ ਇਹ ਵੀ ਅੰਕਿਤ ਕਰਦੇ ਹਨ:

*ਗੁਰ ਕੀ ਨਿੰਦਾ ਸੁਣੇ ਨਾ ਕਾਨ*
*ਭੇਟ ਕਰੇ ਤਿਸ ਸੰਗ ਕਿਰਪਾਨ॥੩੬॥*

ਇਹੀ ਕਾਰਨ ਹੈ ਕਿ ਸਤਿਗੁਰ ਸੱਚੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਾਂ ਉਸ ਤੋਂ ਪਹਿਲਾਂ ਵੀ ਕਿਸੇ ਗੁਰੂ ਸਾਹਿਬ ਜੀ ਨੇ ਕੋਈ ਰਹਿਤਨਾਮਾ ਕਲਮ-ਬੱਧ ਨਹੀਂ ਕੀਤਾ। ਹਾਂ, ਗੁਰਬਾਣੀ ਅਤੇ ਹੁਕਮਨਾਮੇ ਗੁਰੂ ਸਾਹਿਬ ਨੇ ਬਖਸ਼ੇ ਜਿਨ੍ਹਾਂ ਦੀ ਰੋਸ਼ਨੀ ਵਿਚ ਸਮੇਂ ਅਨੁਸਾਰ ਖਾਲਸਾ ਪੰਥ ਗੁਰੂ ਰੂਪ ਹੋ ਕੇ ਹੁਕਮਨਾਮੇ ਅਤੇ ਗੁਰਮਤੇ ਜਾਰੀ ਕਰਦਾ ਰਿਹਾ ਹੈ ਅਤੇ ਕਰਦਾ ਰਹੇਗਾ ਜਿਹੜੇ ਗੁਰੂ ਦੇ ਹੁਕਮ ਦਾ ਦਰਜਾ ਹੀ ਰੱਖਣਗੇ। ਇਸੇ ਅਧਿਕਾਰ ਵਿਚ ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਤਿਆਰ ਕੀਤਾ ਗਈ ਹੈ।

ਜਿਵੇਂ ਸਿਮ੍ਰਤੀਆਂ ਵਿਚ ਵਰਣਤ ਕਾਨੂੰਨ ਹਜ਼ਾਰਾਂ ਸਾਲ ਪੁਰਾਣੇ ਹਨ ਅਤੇ ਇਸਲਾਮ ਦੇ ਕਾਨੂੰਨ ਵੀ ਸਦੀਆਂ ਪੁਰਾਣੇ ਹਨ। ਉਨ੍ਹਾਂ ਨੂੰ ਕਿਸੇ ਵੀ ਢੰਗ ਨਾਲ ਸਮਾਜ 'ਤੇ ਲਾਗੂ ਨਹੀਂ ਕੀਤਾ ਜਾ ਸਕਦਾ।

ਹੁਣ ਕਈ ਇਹ ਵੀ ਕਹਿੰਦੇ ਹਨ ਕਿ ਗੁਰੂ ਸਾਹਿਬ ਵੇਲੇ ਦੀ ਮਰਯਾਦਾ ਹੀ ਲਾਗੂ ਹੋਣੀ ਚਾਹੀਦੀ ਹੈ। *ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥* ਜ਼ਰਾ ਹੌਲੇ ਬੋਲੀਏ ਜੇ ਸਤਿਗੁਰ ਸੱਚੇ ਪਾਤਸ਼ਾਹ ਨੇ ਇਹ ਅਰਜ਼ੋਈ ਸੁਣ ਲਈ ਤਾਂ ਤੇ ਸਿਰਾਂ ਦੀ ਮੰਗ, ਪੁੱਤਰਾਂ ਦੀ ਕੁਰਬਾਨੀ ਆਦਿ ਦੂਰ ਨਹੀਂ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਤਾਂ ਤੇਲ ਦੇ ਕੜਾਹੇ ਵੀ ਤਿਆਰ ਕਰਵਾਏ ਸਨ। ਕੀ ਪ੍ਰਵਾਨ ਹਨ:

*ਤਪਨ ਲਗੇ ਤਬਿ ਤੇਲ ਕੜਾਹੇ। ਲਯਾਇ ਮਸੰਦਨ ਕੋ ਤਿਨ ਪਾਹੇ।*
*ਕਰਛੇ ਭਰਿ ਭਰਿ ਸਿਰ ਮਹਿੰ ਪਾਵੈਂ। ਸੰਕਟ ਪਰੇ ਅਧਿਕ ਬਿਲਲਾਵੈਂ॥੨੨॥*

*(ਸ੍ਰੀ ਗੁ.ਪ੍ਰ.ਸੂ.ਗ੍ਰੰ. ਰੁਤ ੨, ਅਧਿਆਇ ੯)*

ਭਾਈ ਦਯਾ ਸਿੰਘ ਜੀ ਦਾ ਰਹਿਤਨਾਮਾ ਵੀ ਵੇਖ ਲੈਣਾ ਚਾਹੀਦਾ ਹੈ। ਉਸ ਵਿਚ ਅੰਕਿਤ ਹੈ ਕਿ:

ਜੇ ਧੂਮ੍ਰਪਾਨ ਕਰੇ ਤਾਂ ਪਚੀਸ ਰੁਪਏ ਤੇ ਸਰੋਤਰ (ਸਲੋਤਰ, ਸੋਟਾ) ਪਚਾਸ

ਮਾਰੇ ਪੁਨਾ ਅੰਮ੍ਰਿਤ ਛਕਾਵੇ ਤੋ ਸੁਧ ਹੋ। ਜੋ ਕੇਸਾਂ ਦੀ ਬੇਅਦਬੀ ਹੋ ਤਾਂ ਤਨਖਾਹ ਪ੍ਰਾਣਾਂਤ ਹੈ। ਜੇ ਗੁਰੂ ਜੀ ਬਹੁਤ ਕ੍ਰਿਪਾ ਕਰੇ ਖਾਲਸਾ ਬਖਸ਼ੇ। ਸੋ ਯਾ ਪਚਾਸ ਦੰਡੇ ਮਾਰੇ ਪੂਰਬੋਕਤ, ਅੰਮ੍ਰਿਤ ਛਕਾਵੇ ਰਹਿਤਨਾਮੇ ਸੁਨਾਵੈ।

ਇਸ ਲਈ ਕੇਸਰ ਸਿੰਘ ਛਿੱਬਰ ਨੇ ਬੰਸਾਵਲੀਨਾਮਾ ਵਿਚ ਕਲਗੀਧਰ ਪਿਤਾ ਨੂੰ ਜੋਦੜੀ ਕੀਤੀ ਹੈ ਕਿ ਸਤਿਗੁਰੂ ਜੀ ਮੈਨੂੰ ਅਜ਼ਮਾਉ ਨਾ, ਇਸੇ ਤਰ੍ਹਾਂ ਹੀ ਪ੍ਰਵਾਨ ਕਰ ਲਉ:

*ਆਜਿਜ਼ ਨੂੰ ਅਜ਼ਮਾਏ ਨ ਮੂਲੇ, ਆਜਜ਼ ਤਾਉ ਨ ਸਹਿਸੀ।*
*ਕੱਚ ਦੇ ਕੰਗਣਿ ਦਾ ਕੀ ਠਨਕਾਰਨੁ ਠੋਕਰ ਲਗੀ ਭਜਿ ਵੈਸੀ।*

ਇਸ ਪਿਛੋਕੜ ਵਿਚ ਪੰਥ ਨੇ ਲੋੜ ਮਹਿਸੂਸ ਕੀਤੀ ਕਿ ਸਿੱਖ ਰਹਿਤ ਮਰਯਾਦਾ ਤਿਆਰ ਕੀਤੀ ਜਾਏ ਜੋ ਗੁਰਮਤਿ, ਗੁਰਬਾਣੀ, ਪੁਰਾਤਨ ਗ੍ਰੰਥਾਂ ਦੇ ਆਧਾਰਿਤ ਹੋਏ। ਇਸ ਦੇ ਨਾਲ ਹੀ ਸਮੇਂ ਦੇ ਹਾਣ ਦੀ ਹੋਏ ਜੋ ਖਾਲਸਾ ਪੰਥ ਦੇ ਦਰਪੇਸ਼ ਕਿਸੇ ਵੀ ਮਸਲੇ ਬਾਰੇ ਸਹੀ ਅਤੇ ਸਟੀਕ ਵਿਆਖਿਆ ਕਰ ਸਕੇ। ਇਸ ਲਈ ਸਿੱਖ ਰਹਿਤ ਮਰਯਾਦਾ ਦਾ ਜੋ ਸਰੂਪ ਗੁਰੂ-ਪੰਥ ਵੱਲੋਂ ਤਿਆਰ ਕੀਤਾ ਗਿਆ ਉਸ ਵਿਚ ਸਿੱਖ ਦੇ ਜੀਵਨ ਦੇ ਹਰ ਪੱਖ ਬਾਰੇ ਨਿਰਣੇ ਕੀਤੇ ਗਏ ਹਨ। ਇਸ ਵਿਚ ਸਿੱਖ ਦੀ ਤਾਰੀਫ਼ (ਪਰਿਭਾਸ਼ਾ) ਹੈ ਅਤੇ ਉਸ ਤੋਂ ਬਾਅਦ ਸਿੱਖ ਦੇ ਜੀਵਨ ਨੂੰ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੈ। 'ਸ਼ਖ਼ਸੀ ਜੀਵਨ' ਅਤੇ 'ਪੰਥਕ ਜੀਵਨ'। ਇਹ ਗੁਰੂ-ਪੰਥ ਦੀ ਸਾਂਝੀ ਸੋਚ ਦਾ ਪ੍ਰਗਟਾਵਾ ਹੈ। ਇਹ ਪ੍ਰਵਾਨਿਤ ਸਿਧਾਂਤ ਹੈ ਕਿ ਸਾਂਝੀ ਸੋਚ ਨਿੱਜੀ ਸੋਚ ਨਾਲੋਂ ਉੱਤਮ ਹੁੰਦੀ ਹੈ। ਇਨ੍ਹਾਂ ਨਾਲ ਹੀ ਹਰ ਸਿੱਖ ਤਿਆਰ ਬਰ ਤਿਆਰ ਹੋ ਕੇ ਗੁਰੂ-ਪੰਥ ਦਾ ਅੰਗ ਬਣਦਾ ਹੈ।

ਵੈਸੇ ਤਾਂ ਸਿੱਖ ਰਹਿਤ ਮਰਯਾਦਾ ਬਾਰੇ ਪੰਥਕ ਗੁਰਸਿੱਖ ਵਿਦਵਾਨਾਂ ਨੇ ਕਈ ਖੋਜ ਪੱਤਰ ਲਿਖੇ ਅਤੇ ਕਈ ਪੁਸਤਕਾਂ ਵੀ ਲਿਖੀਆਂ ਹਨ ਅਤੇ ਜੋ ਰਹਿਤ ਨੂੰ ਸਮਝਣ ਲਈ ਜ਼ਰੂਰੀ ਵੀ ਹਨ। ਪਰ ਸਿੱਖ ਰਹਿਤ ਮਰਯਾਦਾ ਵਿਚ ਕਾਫ਼ੀ ਸ਼ਬਦਾਵਲੀ ਹੈ ਜਿਸ ਦੇ ਪਿਛੋਕੜ ਅਤੇ ਸ੍ਰੋਤ ਨੂੰ ਸਮਝਣਾ ਜ਼ਰੂਰੀ ਹੈ। ਇਸ ਦੇ ਨਾਲ ਹੀ ਇਸ ਵਿਚ ਅੰਕਤ ਮੱਦਾਂ ਅਤੇ ਸ਼ਬਦਾਵਲੀ ਵਿਚ ਕਦੋਂ ਅਤੇ ਕਿਵੇਂ ਤਬਦੀਲੀ ਜਾਂ ਸੋਧ ਹੋਈ ਹੈ, ਉਸ ਦਾ ਵਿਸਥਾਰ ਜਾਣਨ/ਸਮਝਣ ਦੀ ਕੋਸ਼ਿਸ਼ ਕੀਤੀ ਗਈ ਹੈ। ਜਿਸ ਤਰ੍ਹਾਂ ਕਾਨੂੰਨ ਦੀ ਮੂਲ ਲਿਖਤ ਕਾਨੂੰਨ ਦੇ ਮੂਲ ਨੂੰ ਅੰਕਤ ਕਰਦੀ ਹੈ, ਉਸ ਦੀ ਵਿਆਖਿਆ ਨਹੀਂ ਕਰਦੀ ਪਰ ਵੱਖ-ਵੱਖ ਕਾਨੂੰਨਦਾਨ ਹਰ ਲਫਜ਼ ਦੀ ਵਿਆਖਿਆ ਆਪਣੀ ਸੋਚ ਅਤੇ ਬੁੱਧੀ ਅਨੁਸਾਰ ਕਰਦੇ ਹਨ। ਇਸ ਤੋਂ ਕਾਨੂੰਨ ਨੂੰ ਸਮਝਣ, ਉਸ ਦੀ ਵਿਆਖਿਆ ਕਰਨ ਅਤੇ ਫਿਰ ਉਸ ਨੂੰ ਲਾਗੂ ਕਰਨ ਵਿਚ ਮਦਦ ਮਿਲਦੀ ਹੈ। ਚੂੰਕਿ ਸਿੱਖ ਰਹਿਤ ਮਰਯਾਦਾ ਸਾਡਾ ਧਾਰਮਿਕ ਅਤੇ ਪੰਥਕ ਕਾਨੂੰਨ ਹੈ। ਇਹ ਸਾਡੀ ਜੀਵਨ-ਜਾਚ ਨੂੰ ਪ੍ਰਭਾਵਿਤ ਕਰਦੀ ਹੈ ਇਸ ਲਈ ਇਸ ਦੇ ਪਿਛੋਕੜ ਨੂੰ ਜਾਣਨਾ

ਜ਼ਰੂਰੀ ਹੈ। ਇਸ ਲੇਖ ਦੀ ਲੋੜ ਇਸ ਲਈ ਵੀ ਪਈ ਕਿ ਕੁਝ ਵਿਅਕਤੀ ਅਤੇ ਸ਼ਕਤੀਆਂ ਖਾਲਸਾ ਪੰਥ ਦੀ ਸਾਂਝੀ ਸੋਚ ਨਾਲ ਤਿਆਰ ਕੀਤੀ ਸਿੱਖ ਰਹਿਤ ਮਰਯਾਦਾ ਨੂੰ 'ਖਲੜਾ' ਹੀ ਕਹੀ ਜਾ ਰਹੇ ਹਨ। ਜੋ ਖਰੜੇ ਨੂੰ ਖਲੜਾ ਹੀ ਕਹੀ ਜਾਵੇ ਉਸ ਬਾਰੇ ਕਿਸੇ ਟਿੱਪਣੀ ਦੀ ਦਰਕਾਰ ਨਹੀਂ।

ਸਿੱਖ ਰਹਿਤ ਮਰਯਾਦਾ ਦੀ ਬਣਤਰ, ਬੋਲੀ, ਸੰਪਾਦਨਾ ਇਤਨੀ ਸਟੀਕ ਅਤੇ ਸਿੱਕੇਬੰਦ ਹੈ ਕਿ ਇਸ ਨੂੰ ਇਕ ਕਾਨੂੰਨੀ ਦਸਤਾਵੇਜ਼ ਸਮਝਿਆ ਜਾ ਸਕਦਾ ਹੈ ਅਤੇ ਹੈ ਵੀ। ਵੱਡੇ-ਵੱਡੇ ਕਾਨੂੰਨੀ ਮਾਹਿਰ ਵੀ ਇਸ ਦੇ ਲੇਖਨ ਪ੍ਰਬੰਧ ਦੇ ਕਾਇਲ ਹਨ। ਸਿੱਖ ਰਹਿਤ ਮਰਯਾਦਾ ਸਾਡਾ ਕੌਮੀ ਕਾਨੂੰਨ ਹੈ, ਸਾਡਾ ਆਈਨ ਹੈ, ਸਾਡਾ ਸੰਵਿਧਾਨ ਹੈ। ਪੰਥ ਨੂੰ ਜਦੋਂ ਵੀ ਕੋਈ ਮਸਲਾ ਦਰਪੇਸ਼ ਹੋਇਆ, ਮਸਲਨ ਦਸਤਾਰ, ਕਿਰਪਾਨ, ਕਕਾਰ, ਸਿੱਖ ਦੀ ਪਛਾਣ, ਕੇਸ, ਹੈਲਮਟ ਆਦਿ ਤਾਂ ਬਿਨਾਂ ਸ਼ੱਕ ਸਿੱਖ ਰਹਿਤ ਮਰਯਾਦਾ ਦੇ ਹਵਾਲੇ ਲਏ ਗਏ। ਇਹ ਤਾਂ ਸਾਡੀ ਪੰਥਕ ਰਾਮ ਕਾਰ ਹੈ। ਇਸਦੇ ਦਾਇਰੇ ਮਦਾਰ ਦੇ ਅੰਦਰ ਜੀਵਨ-ਜਾਚ ਸਾਡਾ ਹੱਕ ਵੀ ਹੈ ਅਤੇ ਫ਼ਰਜ਼ ਵੀ। ਕਿਸੇ ਵੀ ਦੇਸ਼, ਕੌਮ ਜਾਂ ਕੌਮੀਅਤ ਦਾ ਕਾਨੂੰਨ ਇਕ ਹੀ ਹੁੰਦਾ ਹੈ। ਜਿਸ ਸਮੇਂ ਕਾਨੂੰਨ ਦੀ ਘਾੜਤ ਘੜੀ ਜਾ ਰਹੀ ਹੁੰਦੀ ਹੈ ਉਸ ਸਮੇਂ ਉਸ ਮਜਲਸ, ਸ਼ਊਰਾ ਜਾਂ ਸਭਾ ਵਿਚ ਕਿਸੇ ਮੁੱਦੇ 'ਤੇ ਵੱਖ-ਵੱਖ ਰਾਵਾਂ ਰੱਖਣ ਵਾਲੇ ਹੋ ਸਕਦੇ ਹਨ। ਉਨ੍ਹਾਂ ਨੂੰ ਇਹ ਹੱਕ ਵੀ ਹੁੰਦਾ ਹੈ ਕਿ ਉਹ ਆਪਣੇ ਵਿਚਾਰ, ਰਾਇ ਜਾਂ ਵਿਆਖਿਆ ਵਿਚਾਰ-ਵਟਾਂਦਰੇ ਲਈ ਪੇਸ਼ ਕਰਨ। ਇਸ ਵਿਚ ਉਹ ਵਿਪਰੀਤ ਰਾਇ ਵੀ ਰੱਖਣ ਅਤੇ ਵਿਰੋਧ ਦਰਜ ਕਰਵਾਉਣ ਦਾ ਹੱਕ ਵੀ ਰਖਦੇ ਹਨ। ਪਰ ਜਿਸ ਸਮੇਂ ਅੰਤਿਮ ਰੂਪ ਵਿਚ ਇਸ ਨੂੰ ਕਲਮਬੱਧ ਜਾਂ ਅੰਕਤ ਕਰ ਲਿਆ ਜਾਂਦਾ ਹੈ ਤਾਂ ਉਪਰੰਤ ਹਰ ਕਿਸੇ 'ਤੇ ਇਹ ਯਕਸਾਂ ਲਾਗੂ ਹੋ ਜਾਂਦਾ ਹੈ। ਉਨ੍ਹਾਂ 'ਤੇ ਵੀ ਜੋ ਇਸ ਦੀ ਸਿਰਜਣਾ ਸਮੇਂ ਵਿਪਰੀਤ ਰਾਇ ਰੱਖਦੇ ਹੋਣ। ਇਸ ਦਾ ਕਾਰਨ ਸਪੱਸ਼ਟ ਹੈ ਕਿ ਨਿੱਜੀ ਸੋਚ ਨਾਲੋਂ ਸਾਂਝੀ ਸੋਚ ਹਮੇਸ਼ਾਂ ਉੱਤਮ ਹੁੰਦੀ ਹੈ ਅਤੇ ਉਹੀ ਲਾਗੂ ਵੀ ਹੁੰਦੀ ਹੈ। ਸਿਵਾਇ ਉਸ ਦੇ ਜਦੋਂ ਇਹ ਗੁਰੂ ਸਾਹਿਬ ਵੱਲੋਂ ਖ਼ੁਦ ਬਾਣੀ ਜਾਂ ਹੁਕਮਨਾਮੇ ਦੇ ਰੂਪ ਵਿਚ ਬਖਸ਼ਿਸ਼ ਕੀਤੀ ਜਾਂਦੀ ਹੈ। ਮੌਜੂਦਾ ਸਿੱਖ ਰਹਿਤ ਮਰਯਾਦਾ ਦਸੋਂ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੀ ਬਾਣੀ ਦੇ ਆਸ਼ੇ ਅਨੁਰੂਪ ਬਣਾਈ ਗਈ ਨਿਯਮਾਵਲੀ ਨੂੰ ਮੌਜੂਦਾ ਸਮੇਂ ਦੀ ਲੋੜ ਲਈ ਕਲਮਬੱਧ ਕੀਤਾ ਗਿਆ ਇਕ ਬਹੁਤ ਹੀ ਅਹਿਮ ਦਸਤਾਵੇਜ਼ ਹੈ। ਇਹ ਗੁਰੂ-ਪੰਥ ਦੀ ਸਾਂਝੀ ਸੋਚ ਦੀ ਜੀਉਂਦੀ ਜਾਗਦੀ ਮਿਸਾਲ ਹੈ। ਰਹਿਤ ਦੀ ਮਹੱਤਤਾ ਬਾਰੇ ਵੈਦ ਕਵੀ ਰਾਜ ਭਾਈ ਅਰਜਨ ਸਿੰਘ ਜੀ 'ਤਰਨਤਾਰਨ' ਲਿਖਦੇ ਹਨ:

*ਰਹਿਤ ਬਿਨਾ ਸਿੱਖ ਚਰਿਤ੍ਰ ਬੁਰਾ।*
*ਜਿਵੇਂ ਤਾਜ ਬਿਨਾਂ ਨ੍ਰਿਪ ਸੋਭਤ ਨਹਿ, ਮੁਖ ਤਿਲਕ ਬਿਹੀਣਾਂ ਬਿਪ੍ਰ ਬੁਰਾ।*
*ਤਨ ਸ਼ਸਤ੍ਰ ਨਹੀਂ ਫ਼ਿਰਿ ਸੂਰਮਾਂ ਕਯਾ, ਸਿਰ ਜੰਗ ਚੜ੍ਹ ਪੁਨ ਦਲਿਦ੍ਰ ਬੁਰਾ।*
*ਤਨ ਸਾਜ ਨਹੀਂ ਅਸ੍ਵ ਸ਼ੋਭ ਨ ਪਾਵਤ, ਰਹਿਤ ਬਿਨਾਂ ਸਿੱਖ ਚਰਿੱਤ੍ਰ ਬੁਰਾ।*

*ਗੁਰ ਵਾਕ ਨਹੀਂ ਹ੍ਰਿਦ ਮੰਡਲ ਮਹਿੰ, ਨਰ ਹੀਂਨ ਸੁਗੰਧਿ ਜਯੋਂ ਇਤ੍ਰ ਬੁਰਾ।*

ਇੱਥੇ ਇਕ ਵਿਚਾਰ ਇਹ ਵੀ ਦਿੱਤੀ ਜਾਂਦੀ ਹੈ ਕਿ ਸਿੱਖ ਰਹਿਤ ਮਰਯਾਦਾ ਘੜਨ ਵੇਲੇ ਕਈ ਮੁੱਦਿਆ 'ਤੇ ਬਹੁ-ਸੰਮਤੀ ਨਾਲ ਫੈਸਲਾ ਲਿਆ ਗਿਆ ਸਰਬ-ਸੰਮਤੀ ਨਾਲ ਨਹੀਂ। ਇਹ ਬਿਲਕੁਲ ਸਹੀ ਹੈ। ਜਦੋਂ ਪੰਥ ਸਿੱਖ ਰਹਿਤ ਮਰਯਾਦਾ ਦੇ ਖਰੜੇ ਤੇ ਵਿਚਾਰ ਕਰ ਰਿਹਾ ਸੀ ਉਸ ਸਮੇਂ ਜਥੇਦਾਰ ਤੇਜਾ ਸਿੰਘ ਜੀ ਨੂੰ ਕਹਿਣਾ ਪਿਆ ਕਿ ਕੁਝ ਵਿਅਕਤੀ ਐਸੇ ਹਨ ਜੋ ਇਹ ਮਰਯਾਦਾ ਬਣਨ ਹੀ ਨਹੀਂ ਦੇਣਾ ਚਾਹੁੰਦੇ। ਇਸ ਦੇ ਨਾਲ ਹੀ ਇਹ ਵੀ ਨੋਟ ਕੀਤਾ ਗਿਆ ਕਿ ਕਈ ਮੁੱਦਿਆਂ 'ਤੇ ਸਰਬਸੰਮਤੀ ਨਹੀਂ ਹੋ ਸਕਦੀ। ਅਲਬੱਤਾ ਇਹ ਨਿਰਣਾ ਕੀਤਾ ਗਿਆ ਕਿ ਜਿਸ ਮੱਦ ਤੇ ੭੦ਫੀ ਸਦੀ ਹੱਕ ਹੋਣਗੇ ਉਸ ਨੂੰ ਪ੍ਰਵਾਨ ਸਮਝਿਆ ਜਾਏਗਾ। ਇਸ ਤੋਂ ਵੱਧ ਨਿਆਂਸ਼ੀਲ ਅਤੇ ਪੰਥਕ ਨਿਰਣਾ ਕੀ ਹੋ ਸਕਦਾ ਹੈ।

ਪਰ ਸਿੱਖ ਰਹਿਤ ਮਰਯਾਦਾ ਦੇ ਖਰੜੇ ਤੇ ਵਿਚਾਰ ਦੌਰਾਨ ਹਰ ਉਸ ਮੁੱਦੇ 'ਤੇ ਖੁਲ੍ਹ ਕੇ ਅਤੇ ਵਿਸਥਾਰ ਸਹਿਤ ਵਿਚਾਰਾਂ ਹੋਈਆਂ ਜਿਨ੍ਹਾਂ ਬਾਰੇ ਗਾਹੇ-ਬਗਾਹੇ ਅੱਜ ਵੀ ਗੱਲ ਕੀਤੀ ਜਾਂਦੀ ਹੈ। ਜਿਵੇਂ ਇਸ ਮਰਯਾਦਾ ਦੀ ਲੋੜ ਵੀ ਹੈ ਕਿ ਨਹੀਂ, ਇਹ ਮਰਯਾਦਾ ਸਿੱਖਾਂ ਲਈ ਨਹੀਂ ਗੁਰਦੁਆਰਿਆਂ ਲਈ ਹੋਣੀ ਚਾਹੀਦੀ ਹੈ, ਸਿੱਖ ਦੀ ਤਾਰੀਫ਼ (ਪਰਿਭਾਸ਼ਾ), ਮੂਲ ਮੰਤਰ, ਨਿਤਨੇਮ ਦੀਆਂ ਬਾਣੀਆਂ, ਅੰਮ੍ਰਿਤ-ਸੰਚਾਰ ਦੀ ਵਿਧੀ, ਨਿਸ਼ਾਨ ਸਾਹਿਬ ਆਦਿ ਆਦਿ। ਇਸ ਸਾਰੀ ਪੰਥਕ ਕਵਾਇਦ ਦਾ ਨਿਸ਼ਾਨਾ ਇਹ ਸੀ ਕਿ ਸਾਰੇ ਨਾਨਕ ਨਾਮ ਲੇਵਾ ਜਗਤ ਦੀ ਮਰਯਾਦਾ ਤਿਆਰ ਕੀਤੀ ਜਾਏ। ਕੋਈ ਐਸਾ ਮੁੱਦਾ ਨਹੀਂ ਹੈ ਜਿਸ ਬਾਰੇ ਉਸ ਸਮੇਂ ਵਿਚਾਰ-ਵਟਾਂਦਰੇ ਦੇ ਬਾਅਦ ਪੰਥਕ ਗੁਰਮਤਾ ਨਹੀਂ ਹੋਇਆ।

ਗੁਰੂ-ਪੰਥ ਦੇ ਇਸ ਅਦੁੱਤੀ ਗੁਰਮਤੇ ਬਾਰੇ ਕਈ ਵਾਰ ਇਹ ਵੀ ਹੁੱਜਤ ਦਿੱਤੀ ਜਾਂਦੀ ਹੈ ਕਿ ਇਹ ਮਰਯਾਦਾ ਬਣਾਈ ਤਾਂ ਬੰਦਿਆਂ ਦੀ ਹੀ ਹੈ। ਕਲਗੀਧਰ ਪਿਤਾ ਦੇ ਤਾੜਨਾ ਭਰਪੂਰ ਬਚਨ ਯਾਦ ਰੱਖਣੇ ਚਾਹੀਦੇ ਹਨ, *ਖਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮਹਿ ਹੌ ਕਰੌ ਨਿਵਾਸ॥* ਕੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਨ੍ਹਾਂ ਪੰਜ ਪਿਆਰਿਆਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਉਨ੍ਹਾਂ ਨੂੰ ਵੀ ਆਮ ਬੰਦੇ ਹੀ ਕਹੋਗੇ? ਕੀ ਜਦੋਂ ਸਿੱਖ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਦਾ ਹੈ ਤਾਂ ਕੀ ਕਿਹਾ ਜਾਏਗਾ ਕਿ ਇਹ ਵੀ ਤਾਂ ਬੰਦੇ ਹੀ ਹਨ। ਡਰੀਏ ਗੁਰੂ ਅਤੇ ਗੁਰੂ-ਪੰਥ ਦੇ ਜਲਾਲ ਤੋਂ ਗੁਰੂ ਜਦੋਂ ਖਾਲਸੇ ਵਿਚ ਵਰਤਦਾ ਹੈ ਤਾਂ ਫਿਰ ਐਸੇ ਚੋਜ ਹੁੰਦੇ ਹਨ। ਸਤਿਗੁਰੂ ਜੀ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਦੀ ਦਾਤ ਦੇਣ ਦੇ ਬਾਅਦ ਖ਼ੁਦ ਕਿਸੇ ਨੂੰ ਅੰਮ੍ਰਿਤ ਨਹੀਂ ਛਕਾਇਆ। ਆਪਣਾ ਇਹ ਇਲਾਹੀ ਅਧਿਕਾਰ ਖਾਲਸੇ ਦੀ ਝੋਲੀ ਵਿਚ ਪਾਇਆ। ਇਸ ਲਈ ਇਸ ਮਰਯਾਦਾ ਬਾਰੇ ਕਿਹਾ ਜਾ ਸਕਦਾ ਹੈ ਕਿ ਇਹ ਗੁਰੂ-ਪੰਥ ਦੀ, ਗੁਰੂ-ਪੰਥ ਵੱਲੋਂ ਅਤੇ ਗੁਰੂ-ਪੰਥ ਲਈ ਤਿਆਰ ਮਰਯਾਦਾ ਹੈ।

ਇਸ ਬਾਰੇ ਇਕ ਨੁਕਤਾ ਹੋਰ ਵੀ ਕਾਫ਼ੀ ਅਹਿਮ ਹੈ। ਗੁਰੂ-ਪੰਥ ਇਕ ਮੁਜੱਸਮਾ ਹੈ ਸਾਡੀ ਕੌਮ ਦਾ ਅਤੇ ਵਿਚਰ ਰਹੀਆਂ ਵੱਖ-ਵੱਖ ਸੰਪ੍ਰਦਾਵਾਂ, ਟਕਸਾਲਾਂ, ਲਾਡਲੀਆਂ ਫੌਜਾਂ, ਸੇਵਾ ਪੰਥੀ, ਨਿਰਮਲੇ, ਜਥਿਆਂ, ਜਥੇਬੰਦੀਆਂ, ਸਭਾ ਸੁਸਾਇਟੀਆਂ, ਵਿੱਦਿਅਕ ਅਦਾਰਿਆਂ ਦਾ। ਇਹ ਸਾਰੇ ਹੀ ਪੰਥ ਦੇ ਸਤਿਕਾਰਯੋਗ ਅੰਗ ਹਨ। ਮੁੱਢਲੇ ਤੌਰ 'ਤੇ ਇਹ ਸਾਰੇ ਹੀ ਗੁਰੂ ਅਤੇ ਗੁਰਮਤਿ ਨੂੰ ਪ੍ਰਣਾਏ ਹੋਏ ਹਨ। ਇਸ ਤੋਂ ਵੀ ਕੋਈ ਇਨਕਾਰੀ ਨਹੀਂ ਹੋ ਸਕਦਾ ਕਿ ਇਨ੍ਹਾਂ ਦੀ ਪੰਥ ਨੂੰ ਵਡਮੁੱਲੀ ਦੇਣ ਹੈ, ਪਰ ਬਾਵਜੂਦ ਇਸ ਦੇ ਇਹ ਇਕੱਲੇ-ਇਕੱਲੇ ਪੰਥ ਦਾ ਅੰਗ ਤਾਂ ਹਨ ਪਰ ਆਪਣੇ ਤੌਰ 'ਤੇ ਪੰਥ ਨਹੀਂ। ਰਾਇ ਭੋਇ ਦੀ ਤਲਵੰਡੀ ਨਨਕਾਣਾ ਸਾਹਿਬ ਤੋਂ ਅਰੰਭ ਹੋਇਆ ਇਹ ਇਲਾਹੀ ਪੰਥ ਹੁਣ ਸਾਰੇ ਸੰਸਾਰ ਵਿਚ ਫ਼ੈਲ ਚੁੱਕਾ ਹੈ। *ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥* ਦੇ ਗੁਰਵਾਕ ਅਨੁਸਾਰ ਮਰਯਾਦਾ ਦੇ ਮਾਮਲੇ ਵਿਚ ਇਨ੍ਹਾਂ ਸਾਰਿਆਂ ਦਾ ਆਪਣੇ ਆਪਣੇ ਖੇਤਰ ਵਿਚ ਕੁਝ ਵਖਰੇਵਾਂ ਨਜ਼ਰ ਆ ਸਕਦਾ ਹੈ। ਪਰ ਇਨ੍ਹਾਂ ਦੀ ਉਹ ਪ੍ਰੰਪਰਾਗਤ ਨਿੱਜੀ ਰਹੁ-ਰੀਤ ਪੰਥਕ ਮਰਯਾਦਾ ਦਾ ਬਦਲ ਨਹੀਂ ਹੋ ਸਕਦੀ। ਜਾਤੀ ਤੌਰ 'ਤੇ ਕੁਝ ਭਿੰਨਤਾ ਹੋਣ ਦੇ ਬਾਵਜੂਦ ਜਮਾਤੀ ਰੂਪ ਵਿਚ ਪੰਥਕ ਮਰਯਾਦਾ ਨੂੰ ਹੀ ਅਪਣਾਉਂਦੇ ਹਨ। ਇਸ ਸਾਰੇ ਦੇ ਬਾਵਜੂਦ ਸਿੱਖ ਰਹਿਤ ਮਰਯਾਦਾ ਕੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਨਹੀਂ ਹੈ ਕਿ ਇਸ ਵਿਚ ਤਬਦੀਲੀ ਨਹੀਂ ਹੋ ਸਕਦੀ। ਹੋਈ ਵੀ ਹੈ ਅਤੇ ਹੁੰਦੀ ਵੀ ਰਹੇਗੀ। ਪਰ ਇਹ ਤਬਦੀਲੀ ਵੀ ਸਮੁੱਚੇ ਪੰਥ ਵੱਲੋਂ ਅਪਣਾਏ ਵਿਧੀ ਵਿਧਾਨ ਅਨੁਸਾਰ ਹੀ ਹੋ ਸਕਦੀ ਹੈ। ਕੋਈ ਵੀ ਜਥਾ ਜਾਂ ਜਥੇਬਦੀ ਇੱਕਲੇ ਤੌਰ 'ਤੇ ਇਸ ਤਰ੍ਹਾਂ ਨਹੀਂ ਕਰ ਸਕਦੀ।

ਸਾਰੇ ਰਹਿਤਨਾਮਿਆਂ ਅਤੇ ਗੁਰੂ-ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਵੀ ਹਰ ਸਿੱਖ ਨੂੰ ਸਪੱਸ਼ਟ ਤੌਰ 'ਤੇ ਹੁਕਮ ਕਰਦੀ ਹੈ, 'ਖਾਲਸਾ ਧਰਮ ਦੇ ਨਿਯਮਾਂ ਅਨੁਸਾਰ ਜਥੇਬੰਦੀ ਵਿਚ ਇਕ ਸੂਤ ਪਰੋਏ ਰਹਿਣਾ।' ਹਜ਼ੂਰੀ ਭਾਈ ਚਉਪਾ ਸਿੰਘ ਜੀ ਵੀ ਰਹਿਤਨਾਮੇ ਵਿਚ ਬਚਨ ਕਰਦੇ ਹਨ, ਜੋ ਸਰਬੱਤ ਦੀ ਮਰਜ਼ੀ ਨਾ ਮੰਨੇ: ਸੋ ਤਨਖਾਹੀਆ। ਇਸੇ ਦਾ ਨਾਮ ਗੁਰੂ-ਪੰਥ ਹੈ। ਇਸ ਆਦੇਸ਼ ਦੀ ਅਣਦੇਖੀ ਕਰਨੀ ਜਾਂ ਅੱਡਰਾ ਅਤੇ ਵੱਖਰਾ ਰਾਹ ਚੁਣਨਾ ਪੰਥਕ ਜ਼ਾਬਤੇ ਦੇ ਵਿਰੁੱਧ ਪੰਥ-ਵਿਰੋਧੀ ਕਾਰਵਾਈ ਹੈ।

ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਜਿਨ੍ਹਾਂ ਦਾ ਪਿਛੋਕੜ ਜਥਾ ਭਿੰਡਰਾਂ ਤੋਂ ਸੀ ਉਹ ਬਾਅਦ ਵਿਚ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਰਹਿ ਚੁਕੇ ਸਨ। ਉਨ੍ਹਾਂ ਨੇ ਵੀ ਪੰਥਕ ਫੈਸਲੇ ਦੇ ਪਾਬੰਦ ਹੋਣ ਬਾਰੇ ਲਿਖਿਆ ਹੈ ਕਿ ਜਦੋਂ ਉਨ੍ਹਾਂ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਚ ਗ੍ਰੰਥੀ ਦੀ ਸੇਵਾ ਦਾ ਸੁਭਾਗ ਪ੍ਰਾਪਤ ਹੋਇਆ ਤਾਂ ਉਨ੍ਹਾਂ ਦੇ ਮਨ ਵਿਚ ਇਕ ਦੁਬਿਧਾ ਆਈ ਕਿ ਜਥਾ ਭਿੰਡਰਾਂ ਚੋਂ ਉਹ ਆਏ ਸਨ। ਸੋ ਉਹ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲਿਆਂ ਪਾਸ ਗਏ ਅਤੇ ਇਸ ਬਾਰੇ ਲਿਖਿਆ:

ਹੋਰ ਮਸਲੇ ਜਿਨ੍ਹਾਂ ਬਾਰੇ ਤੁਹਾਡੇ ਤੇ ਕਮੇਟੀ ਦੇ ਮਤਭੇਦ ਹੋਣ ਉਨ੍ਹਾਂ ਬਾਰੇ ਮੈਂ ਕੀ

ਵਤੀਰਾ ਧਾਰਨ ਕਰਾਂ। ਆਪ ਨੇ ਫੁਰਮਾਇਆ ਕਿ ਤੁਸਾਂ ਨਿਊਟਰਲ (ਸਾਂਝਾ) ਰਹਿਣਾ ਹੈ ਤੇ ਕਿਸੇ ਦੇ ਪੁੱਛਣ 'ਤੇ ਉੱਤਰ ਇਹ ਦੇਣਾ ਕਿ ਜੋ ਪੰਥਕ ਫੈਸਲਾ ਹੋਵੇਗਾ ਮੈਂ- ਉਸ ਦਾ ਪੂਰਨ ਪਾਬੰਦ ਰਹਾਂਗਾ। ਵਾਦ ਵਿਵਾਦ ਵਿਚ ਨਹੀਂ ਪੈਣਾ।

(*ਗੁਰਮੁਖਿ ਦਰਸ਼ਨ* ਪੰਨਾ ੨੭੨)

ਇਸ ਦੇ ਨਾਲ ਹੀ ਤਖ਼ਤ ਸੱਚਖੰਡ ਸ੍ਰੀ ਪਟਨਾ ਸਾਹਿਬ ਅਤੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਦੀ ਸਥਾਨਕ ਮਰਯਾਦਾ ਵਿਚ ਵੀ ਕੁਝ ਅੰਤਰ ਨਜ਼ਰ ਆਉਂਦਾ ਹੈ। ਪਰ ਇਸ ਵਖਰੇਂਵੇਂ ਦਾ ਕਾਰਨ ਵੀ ਇਨ੍ਹਾਂ ਸਥਾਨਾਂ ਨਾਲ ਜੁੜਿਆ ਇਤਿਹਾਸ, ਇਤਿਹਾਸਿਕ ਦਸਤਾਵੇਜ਼ ਅਤੇ ਸਥਾਨਕ ਪ੍ਰਭਾਵ ਹੁੰਦਾ ਹੈ। ਇਨ੍ਹਾਂ ਪਾਵਨ ਸਥਾਨਾਂ 'ਤੇ ਗੁਰੂ ਸਾਹਿਬ ਨੇ ਖ਼ੁਦ ਸੰਗਤ ਨੂੰ ਵਰੋਸਾਇਆ ਅਤੇ ਇਨ੍ਹਾਂ ਨੂੰ ਹਜ਼ੂਰੀ ਸਿੱਖ ਕਿਹਾ ਜਾ ਸਕਦਾ ਹੈ। ਪੰਜਾਬ ਦੀ ਧਰਤੀ ਤੋਂ ਸੈਂਕੜੇ ਮੀਲ ਦੂਰ ਰਹਿੰਦਿਆਂ ਇਨ੍ਹਾਂ ਸਿੱਖਾਂ ਨੇ ਵਿਪਰੀਤ ਸਮਿਆਂ ਵਿਚ ਜਦੋਂ ਸਥਾਨਕ ਸੰਗਤ ਬਹੁਤ ਘੱਟ ਹੁੰਦੀ ਸੀ ਉਸ ਹਾਲਾਤ ਨੂੰ ਧਿਆਨ ਵਿਚ ਰੱਖਦਿਆਂ ਸਦੀਆਂ ਬੀਤ ਜਾਣ ਦੇ ਬਾਅਦ ਵੀ ਪੰਥਕ ਮਰਯਾਦਾ ਦਾ ਕਿਤਨਾ ਅਨਮੋਲ ਖ਼ਜ਼ਾਨਾ ਸਾਂਭ ਕੇ ਰਖਿਆ ਹੈ। ਇਸ ਗੱਲ ਦੀ ਪ੍ਰਸੰਸਾ ਕਰਨੀ ਬਣਦੀ ਹੈ ਕਿ ਤਖ਼ਤ ਸ੍ਰੀ ਪਟਨਾ ਸਾਹਿਬ ਵਿਚ ਸ਼ੁਰੂ ਤੋਂ ਮਰਯਾਦਾ ਮੂਜਬ ਇਹ ਕਿਹਾ ਜਾਂਦਾ ਰਿਹਾ ਹੈ ਕਿ ਮਾਤਾ ਗੁਜਰੀ ਜੀ ਦੇ ਇਸ ਖੂਹ ਦਾ ਪਾਣੀ ਕੌੜਾ ਹੈ ਪਰ ਗੁਰੂ ਸਾਹਿਬ ਦਾ ਹੁਕਮ ਹੈ ਕਿ ਜਦੋਂ ਸੰਗਤ ਆਏਗੀ ਤਾਂ ਇਹ ਪਾਣੀ ਮਿੱਠਾ ਹੋ ਜਾਏਗਾ। ਹੁਣ ਇਹ ਪਾਣੀ ਪਹਿਲੇ ਨਾਲੋਂ ਕਾਫ਼ੀ ਮਿੱਠਾ ਹੈ।

ਇਹ ਪ੍ਰਤੱਖ ਵੇਖਣ ਦੀ ਗੱਲ ਹੈ ਕਿ ਤਕਰੀਬਨ ੧੯੭੦ ਈ. ਦੇ ਕਾਲ ਦੌਰਾਨ ਪਟਨਾ ਸਾਹਿਬ ਵਿਚ ਸੰਗਤ ਬਹੁਤ ਘੱਟ ਹੁੰਦੀ ਸੀ ਅਤੇ ਸਵੇਰੇ ੧੦:੦੦ ਵਜੇ ਤੋਂ ਬਾਅਦ ਤਖ਼ਤ ਸਾਹਿਬ 'ਤੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਗ੍ਰੰਥੀ ਨਹੀਂ ਸਨ ਹੁੰਦੇ। ਉਸ ਸਮੇਂ ਗਿਆਨੀ (ਸੰਤ) ਕਰਤਾਰ ਸਿੰਘ---- ਜੀ ਖਾਲਸਾ ਨੇ ਕਿਹਾ ਕਿ ਇੱਥੇ ਹਰ ਸਮੇਂ ਤਾਬਿਆ ਕੋਈ ਸਿੰਘ ਜ਼ਰੂਰ ਹੋਣਾ ਚਾਹੀਦਾ ਹੈ। ਸਥਾਨਕ ਪ੍ਰਬੰਧਕਾਂ ਨੇ ਕਿਹਾ ਗ੍ਰੰਥੀ ਅਤੇ ਸੇਵਾਦਾਰ ਨਹੀਂ ਮਿਲਦੇ। ਸੰਤ ਕਰਤਾਰ ਸਿੰਘ ਜੀ ਭਿੰਡਰਾਂਵਾਲੇ ਆਪਣੇ ਜਥੇ ਸਮੇਤ ਉੱਥੇ ਸਨ। ਉਨ੍ਹਾਂ ਨੇ ਕਿਹਾ ਕਿ ਇਹ ਸੇਵਾ ਅਸੀਂ ਲੈਂਦੇਂ ਹਾਂ। ਉਸ ਦਿਨ ਦੇ ਬਾਅਦ ਇਹ ਘਾਟ ਵੀ ਪੂਰੀ ਹੋ ਗਈ। ਜ਼ਰੂਰਤ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਦੂਜੇ ਪ੍ਰਾਂਤਾਂ ਦੀ ਸੰਗਤ ਅਤੇ ਪ੍ਰਬੰਧਕਾਂ ਦਾ ਆਪਸੀ ਤਾਲਮੇਲ ਹੋਵੇ ਤਾਂ ਮਰਯਾਦਾ ਦੀ ਇਕਸਾਰਤਾ ਵੱਲ ਵੱਡੀ ਪੁਲਾਂਘ ਹੋਏਗੀ ਅਤੇ ਇਹ ਹੋ ਵੀ ਰਿਹਾ ਹੈ। ਪੰਜਾਂ ਤਖ਼ਤਾਂ ਦੇ ਦਰਸ਼ਨ ਦੀ ਅਰਦਾਸ ਨਿਤਾਪ੍ਰਤਿ ਹੁੰਦੀ ਹੈ। ਇਸ ਲਈ ਸ਼ਰਧਾ ਭਾਵਨਾ ਨੂੰ ਕਾਇਮ ਰਖਦਿਆਂ ਇਨ੍ਹਾਂ ਪਾਵਨ ਸਥਾਨਾਂ ਦੇ ਦਰਸ਼ਨ ਕਰਨੇ ਬਣਦੇ ਹਨ।

**ਚਲਦਾ...**

# ਧਰਮ ਪ੍ਰਚਾਰਕ ਜਾਂ ਸਫਲ ਵਕਤਾ ਦੇ ੧੪ ਗੁਣ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

ਹਰ ਧਰਮ ਵਿਚ ਉਸ ਦੀਆਂ ਸਿੱਖਿਆਵਾਂ ਨੂੰ ਪ੍ਰਚਾਰਨ ਲਈ ਧਰਮ ਪ੍ਰਚਾਰਕਾਂ ਦਾ ਵੱਡਾ ਯੋਗਦਾਨ ਹੁੰਦਾ ਹੈ। 'ਮਹਾਨ ਕੋਸ਼' ਅਨੁਸਾਰ ਪ੍ਰਚਾਰ ਤੋਂ ਭਾਵ ਕਿਸੇ ਕਾਰਜ ਦੇ ਚਲਾਉਣ ਅਤੇ ਫੈਲਾਉਣ ਦੀ ਕ੍ਰਿਆ ਹੈ ਅਤੇ ਪ੍ਰਚਾਰਕ ਦਾ ਅਰਥ ਹੈ : ਕਿਸੇ ਗੱਲ ਦਾ ਪ੍ਰਚਾਰ ਕਰਨ ਵਾਲਾ, ਵਿੱਦਿਆ ਜਾਂ ਧਰਮ ਆਦਿ ਫੈਲਾਉਣ ਵਾਲਾ। ਹੁਣ ਧਰਮ ਪ੍ਰਚਾਰਕ ਕਿਸ ਤਰ੍ਹਾਂ ਦਾ ਹੋਵੇ ? ਇਸ ਸੰਬੰਧੀ ਸਾਡੇ ਪੁਰਖਿਆਂ ਨੇ ਉੱਤਮ ਪ੍ਰਚਾਰਕ ਜਾਂ ਸਫਲ ਵਕਤਾ ਦੇ ੧੪ ਗੁਣ ਵਰਣਨ ਕੀਤੇ ਹਨ ਭਾਵ ਪ੍ਰਚਾਰਕ ਇਨ੍ਹਾਂ ਗੁਣਾਂ ਦਾ ਧਾਰਨੀ ਹੋਣਾ ਚਾਹੀਦਾ ਹੈ। ਇਹ ਗੁਣ 'ਸੰਖਿਆ ਕੋਸ਼', 'ਗੁਰਮਤ ਮਾਰਤੰਡ' ਅਤੇ 'ਮਹਾਨ ਕੋਸ਼' ਵਿਚ ਦਰਜ ਹਨ, ਜੋ ਵਿਸ਼ੇਸ਼ ਧਿਆਨ ਮੰਗਦੇ ਹਨ:

**ਰਸਦਾਇਕ ਬਾਣੀ ਵਾਲਾ:** ਪਹਿਲਾ ਗੁਣ, ਜੇਕਰ ਪ੍ਰਚਾਰਕ ਦੇ ਰਸ ਭਰਪੂਰ, ਸੁਲਝੇ, ਸੰਵਾਰੇ ਸ਼ਬਦ ਅਤੇ ਪ੍ਰਭਾਵਸ਼ਾਲੀ ਆਵਾਜ਼ ਹੋਵੇਗੀ ਤਾਂ ਸਰੋਤੇ ਵੀ ਚੰਗਾ ਪ੍ਰਭਾਵ ਕਬੂਲਣਗੇ। ਕਈ ਵਾਰ ਖੁਸ਼ਕ, ਕੁਰਖਤ ਤੇ ਚੋਭਵੇਂ ਬੋਲ ਦੁਖਦਾਈ ਤੇ ਬੇਚੈਨ ਕਰਨ ਵਾਲੇ ਹੁੰਦੇ ਹਨ। ਭਾਵੇਂ ਆਵਾਜ਼ ਤਾਂ ਕੁਦਰਤੀ ਦਾਤ ਹੈ ਪਰ ਰਸਦਾਇਕ ਬਚਨ ਤਾਂ ਨਿੱਜੀ ਅਧਿਕਾਰ ਵਿਚ ਹੁੰਦੇ ਹਨ।

**ਕਾਵਯ ਦਾ ਗਯਾਤਾ:** ਦੂਜਾ ਗੁਣ, ਸਾਡੇ ਬਹੁਗਿਣਤੀ ਧਰਮ ਗ੍ਰੰਥ ਤੇ ਸਰੋਤ ਗ੍ਰੰਥ ਕਾਵਿ ਰੂਪ ਵਿਚ ਰਚੇ ਗਏ ਹਨ। ਇਨ੍ਹਾਂ ਦੀ ਸਮਝ, ਉਚਾਰਨ, ਠਹਿਰਾਉ ਤੇ ਪੇਸ਼ਕਾਰੀ ਦਾ ਆਪਣਾ ਰੰਗ ਹੈ। ਕਈ ਵਾਰ ਇੱਕ ਸ਼ਬਦ ਜਾਂ ਅੱਖਰ ਦੇ ਏਧਰ-ਉਧਰ ਉਚਾਰਨ ਨਾਲ ਅਰਥਾਂ ਦੇ ਅਨਰਥ ਹੋ ਜਾਂਦੇ ਹਨ। ਇਸ ਨੁਕਤੇ ਨੂੰ ਸਮਝਣਾ ਤੇ ਸਮਝਾਉਣਾ ਪ੍ਰਚਾਰਕ ਦਾ ਧਰਮ ਹੁੰਦਾ ਹੈ। ਅਜੋਕੇ ਸਮੇਂ ਵਿਚ ਸਾਡੇ ਕੁਝ ਪ੍ਰਚਾਰਕ ਇਸੇ ਲਈ ਆਪਣੇ ਸ੍ਰੋਤ ਗ੍ਰੰਥਾਂ ਪ੍ਰਤੀ ਹਲਕੇ ਪੱਧਰ ਦੀ ਆਲੋਚਨਾ ਤਕ ਸੀਮਤ ਹੋ ਕੇ ਰਹਿ ਗਏ ਹਨ ਕਿਉਂਕਿ ਇਨ੍ਹਾਂ ਗ੍ਰੰਥਾਂ ਦੀ ਰਚਨ ਕਾਲ ਦੀ ਭਾਸ਼ਾ, ਲੋਕ ਮਾਨਤਾਵਾਂ, ਪ੍ਰਸਥਿਤੀਆਂ ਤੇ ਕਾਵਿ ਕਲਾ ਦਾ ਗਿਆਨ ਨਹੀਂ ਹੈ।

**ਸਰੋਤੇ ਦੀ ਰੁਚੀ ਅਨੁਸਾਰ ਸੰਖੇਪ ਤੇ ਵਿਸਥਾਰ ਕਰਨਾ:** ਤੀਜਾ ਗੁਣ, ਹਰ ਖੇਤਰ ਦੇ ਬੁਲਾਰੇ ਲਈ ਜ਼ਰੂਰੀ ਹੈ। ਸਰੋਤੇ ਦੀ ਰੁਚੀ ਅਨੁਸਾਰ ਤੇ ਸਮੇਂ ਨੂੰ ਮੁੱਖ ਰੱਖ ਕੇ ਪ੍ਰਭਾਵਸ਼ਾਲੀ ਸ਼ਬਦਾਂ ਵਿਚ ਸੰਖੇਪ ਕਰਨਾ ਅਤੇ ਵਕਤ ਅਨੁਸਾਰ ਵਿਸਥਾਰ ਕਰਨ ਦੀ ਲੋੜ ਹੋਵੇ ਤਾਂ ਕੇਵਲ ਸਮਾਂ ਪਾਸ ਨਹੀਂ ਸਗੋਂ ਸਰੋਤਿਆਂ ਨੂੰ ਮਹਿਸੂਸ ਹੋਵੇ ਕਿ ਲੰਮੇਰਾ ਸਮਾਂ,

** ਪ੍ਰਿੰਸੀਪਲ, ਖ਼ਾਲਸਾ ਕਾਲਜ ਸੀਨੀ: ਸੈਕੰ: ਸਕੂਲ, ਸ੍ਰੀ ਅੰਮ੍ਰਿਤਸਰ-੧੪੩੦੦੨; ਮੋ.੯੮੧੫੯੮੫੫੫੯*

ਪਲਾਂ ਵਿਚ ਹੀ ਬੀਤ ਗਿਆ। ਇਸ ਨੂੰ ਸਮਾਂ ਬੰਨ੍ਹਣਾ ਕਿਹਾ ਜਾਂਦਾ ਹੈ।

**ਸੱਚ ਬੋਲਣ ਵਾਲਾ:** ਚੌਥਾ ਗੁਣ, ਪੇਸ਼ ਕੀਤੇ ਹਵਾਲੇ ਆਦਿ ਸੱਚ 'ਤੇ ਆਧਾਰਿਤ ਹੋਣ। ਕਈ ਵਾਰ ਪ੍ਰਚਾਰਕਾਂ ਦੇ ਗ਼ਲਤ ਵੇਰਵੇ ਸੰਗਤ ਵਿਚ ਦੁਬਿਧਾ ਪੈਦਾ ਕਰ ਦਿੰਦੇ ਹਨ। ਦੂਜਾ ਪੱਖ ਕੇਵਲ ਕੰਨ ਰਸ ਲਈ ਕਲਪਨਾ ਹੀ ਨਾ ਹੋਵੇ ਸਗੋਂ ਧਰਤੀ ਦਾ ਸੱਚ ਕੀ ਹੈ, ਇਸ ਨੂੰ ਸਪੱਸ਼ਟ ਕਰਨਾ ਜ਼ਰੂਰੀ ਹੁੰਦਾ ਹੈ। ਇਹ ਹਕੀਕਤ ਹੈ ਕਿ ਸੱਚ ਤੇ ਝੂਠ ਦੀ ਲੜਾਈ ਸਦਾ ਰਹੇਗੀ ਪਰ ਜਿੱਤ ਹਮੇਸ਼ਾਂ ਸੱਚ ਦੀ ਹੁੰਦੀ ਹੈ।

**ਖੰਡਨ ਮੰਡਨ ਵਿਚ ਨਿਪੁੰਨ:** ਪੰਜਵਾਂ ਗੁਣ, ਕਈ ਵਾਰ ਧਰਮ ਪ੍ਰਚਾਰਕ ਕਿਸੇ ਲੋਕ ਮਾਨਤਾ ਦਾ ਖੰਡਨ ਤਾਂ ਕਰਦਾ ਹੈ, ਪਰ ਆਪਣਾ ਗਿਆਨ ਅਧੂਰਾ ਹੁੰਦਾ ਹੈ। ਮੰਡਨ ਤੋਂ ਭਾਵ ਦਲੀਲ ਤੇ ਪ੍ਰਮਾਣ ਨਾਲ ਫਿਰ ਆਪਣੇ ਵਿਚਾਰ ਨੂੰ ਪੇਸ਼ ਕਰਨਾ ਆਉਂਦਾ ਹੋਵੇ। ਇਸ ਲਈ ਕਿਸੇ ਗ਼ਲਤ ਵਰਤਾਰੇ ਨੂੰ ਖੰਡਨ ਕਰਨ ਲਈ ਮੰਡਨ ਵਿਧੀ ਦੀ ਮੁਹਾਰਤ ਜ਼ਰੂਰੀ ਹੈ। ਗੋਸ਼ਟੀ ਜਾਂ ਸੰਵਾਦ ਹਮੇਸ਼ਾ ਖੰਡਨ-ਮੰਡਨ ਵਿਧੀ ਅਨੁਸਾਰ ਸਫਲ ਹੁੰਦਾ ਹੈ।

**ਪ੍ਰਸੰਗ ਅਨੁਸਾਰ ਪ੍ਰਮਾਣ:** ਛੇਵਾਂ ਗੁਣ, ਧਰਮ ਪ੍ਰਚਾਕ ਲਈ ਆਪਣੇ ਵਿਸ਼ੇ ਤੇ ਪ੍ਰਸੰਗ ਦੀ ਸਪੱਸ਼ਟ ਪੇਸ਼ਕਾਰੀ ਹੁੰਦੀ ਹੈ। ਪ੍ਰਮਾਣ ਦਾ ਭਾਵ ਆਪਣੇ ਵਿਚਾਰ ਨੂੰ ਹੋਰ ਪ੍ਰਪੱਕ ਤੇ ਸਪੱਸ਼ਟ ਕਰਨਾ ਹੁੰਦਾ ਹੈ। ਕਈ ਵਾਰ ਪ੍ਰਸੰਗ ਅਨੁਸਾਰ ਪ੍ਰਮਾਣ ਨਾ ਹੋਵੇ ਤਾਂ ਬੇਰਸੀ ਹੋ ਜਾਂਦੀ ਹੈ।

**ਸਭ ਧਰਮਾਂ ਦਾ ਗਿਆਤਾ:** ਸੱਤਵਾਂ ਗੁਣ, ਸਭ ਧਰਮਾਂ ਦਾ ਗਿਆਨ ਹੋਣਾ ਜ਼ਰੂਰੀ ਹੈ। ਹਰੇਕ ਧਰਮ ਦੀਆਂ ਆਪਣੀਆਂ ਪਰੰਪਰਾਵਾਂ ਤੇ ਮਰਯਾਦਾਵਾਂ ਦਾ ਵਜੂਦ ਹੁੰਦਾ ਹੈ। ਕਈ ਵਾਰ ਧਰਮ ਪ੍ਰਚਾਰਕਾਂ ਦਾ ਅਧੂਰਾ ਗਿਆਨ ਧਰਮਾਂ ਵਿਚ ਹੀ ਯੁੱਧ ਦਾ ਕਾਰਨ ਬਣ ਜਾਂਦਾ ਹੈ। ਧਰਮ ਦਾ ਭਾਵ ਕਿਧਰੇ ਗਿਣਤੀ ਵਧਾਉਣਾ ਨਹੀਂ, ਸਗੋਂ ਮਨੁੱਖਤਾ ਵਿਚ ਭਰਾਤਰੀ ਭਾਵ ਦੇ ਗੁਣ ਪੈਦਾ ਕਰਨਾ ਅਤੇ ਰੂਹਾਨੀਅਤ ਦਾ ਰੰਗ ਬਖੇਰਨਾ ਹੈ।

**ਧੀਰਜਵਾਨ:** ਅੱਠਵਾਂ ਗੁਣ, ਪ੍ਰਚਾਰਕ ਦੇ ਬੋਲਾਂ ਵਿਚ ਠਰੰਮ੍ਹਾਂ, ਸਹਿਜ ਤੇ ਧੀਰਜ ਹੋਵੇ ਤਾਂ ਸਰੋਤਿਆਂ ਵਿਚ ਧੀਰਜਤਾ ਹੋਵੇਗੀ। ਕਈ ਵਾਰ ਪ੍ਰਚਾਰਕ ਹੀ ਅਸਹਿਜ ਤੇ ਤਣਾਉ ਵਿਚ ਬੋਲਦੇ ਹਨ। ਸਮਕਾਲ ਵਿਚ ਅੱਕਿਆ ਥੱਕਿਆ ਮਨੁੱਖ ਧਰਮੀਆਂ ਪਾਸ ਆਉਂਦਾ ਹੈ ਪਰ ਜੇਕਰ ਉਹ ਵੀ ਧੀਰਜਵਾਨ ਨਹੀਂ ਤਾਂ ਸੰਤੁਸ਼ਟੀ ਤੇ ਭਰੋਸਾ ਕਿੱਥੇ ਰਹੇਗਾ।

**ਚੰਚਲਤਾ ਰਹਿਤ:** ਨੌਵਾਂ ਗੁਣ, ਪ੍ਰਚਾਰਕ ਦਾ ਪਹਿਰਾਵਾ, ਭਾਸ਼ਾ ਤੇ ਸਰੀਰ ਦੀਆਂ ਕਿਰਿਆਵਾਂ ਵਿਚ ਚੰਚਲਤਾ ਨਹੀਂ ਹੋਣੀ ਚਾਹੀਦੀ। ਕਈ ਵਾਰ ਹਲਕੇ ਪੱਧਰ ਦੀਆਂ ਵਿਚਾਰਾਂ ਤਕਰਾਰ ਪੈਦਾ ਕਰ ਦਿੰਦੀਆਂ ਹਨ। ਇਸ ਸਮੇਂ ਦੇਸ਼/ਵਿਦੇਸ਼ ਵਿਚ ਧਰਮ ਸਥਾਨਾਂ ਵਿਚ ਯੁੱਧ ਕਥਾ ਦਾ ਕਾਰਨ ਚੰਚਲ ਸੁਭਾਅ ਦੇ ਪ੍ਰਚਾਰਕ ਹਨ। ਰਾਜਨੀਤਕ ਦਲਾਂ ਵਰਗੇ ਮਸ਼ਕਰੀਆਂ ਤੇ ਮੇਹਣੇ ਧਰਮ ਪ੍ਰਚਾਰਕਾਂ ਨੂੰ ਕਦੇ ਵੀ ਨਹੀਂ ਸ਼ੋਭਦੇ।

**ਸਰੋਤੇ ਦੀ ਬੁੱਧੀ ਅਨੁਸਾਰ ਅਰਥ ਬੋਧ:** ਦਸਵਾਂ ਗੁਣ, ਸਰੋਤਿਆਂ ਦੇ ਪੱਧਰ ਨੂੰ ਮਹਿਸੂਸ ਕਰਨਾ ਹੈ। ਉਦਾਹਰਨਾਂ ਵੀ ਉਨ੍ਹਾਂ ਦੇ ਸਥਾਨਕ ਆਲੇ-ਦੁਆਲੇ ਤੇ ਮਾਨਸਿਕਤਾ ਅਨੁਸਾਰ ਹੋਣ। ਪ੍ਰਚਾਰਕ ਨੇ ਤਾਂ ਸਰੋਤੇ ਦੇ ਵਿਚਾਰਾਂ ਨੂੰ ਰੌਸ਼ਨਮਈ ਕਰਨਾ ਹੁੰਦਾ ਹੈ। ਸਫਲ ਪ੍ਰਚਾਰਕ ਉਹ ਹੁੰਦਾ ਹੈ, ਜਿਸਦੀ ਭਾਸ਼ਾ ਤੇ ਅਰਥ ਸਰੋਤੇ ਦੀ ਪਕੜ ਵਿੱਚ ਆ ਜਾਣ।

**ਹੰਕਾਰ ਰਹਿਤ:** ਗਿਆਰ੍ਹਵਾਂ ਗੁਣ, ਪ੍ਰਚਾਰਕ ਦਾ ਹੰਕਾਰ ਮੁਕਤ ਹੋਣਾ ਹੈ। ਕਾਮ, ਕ੍ਰੋਧ, ਲੋਭ, ਮੋਹ ਦੇ ਨਾਲ ਪੰਜਵੇਂ ਵਿਕਾਰ 'ਹੰਕਾਰ ਦੀ ਵਿਆਖਿਆ ਤਾਂ ਹੁੰਦੀ ਹੈ, ਪਰ ਕੁਝ ਪ੍ਰਤੀਸ਼ਤ ਕੇਵਲ ਹੰਕਾਰ ਦਾ ਹੀ ਪ੍ਰਚਾਰ ਹੈ। ਇਕ ਦੂਜੇ ਨੂੰ ਨੀਵਾਂ ਵਿਖਾਉਣਾ ਤੇ ਨਿੰਦਿਆ ਪ੍ਰਚਾਰ ਵਧ ਰਿਹਾ ਹੈ। ਹੰਕਾਰ ਨੇ ਬੰਦਗੀ ਵਾਲੀਆਂ ਰੂਹਾਂ, ਕਾਰਜਸ਼ੀਲ ਸੰਸਥਵਾਂ ਤੇ ਧਰਮ ਗ੍ਰੰਥ ਵੀ ਨਹੀਂ ਬਖਸ਼ੇ। ਅਜਿਹਾ ਪ੍ਰਚਾਰ ਕੁਝ ਨਹੀਂ ਸੰਵਾਰੇਗਾ।

**ਸੰਤੋਖੀ:** ਬਾਰ੍ਹਵਾਂ ਗੁਣ, ਪ੍ਰਚਾਰਕ ਜਾਂ ਬੁਲਾਰੇ ਦਾ ਸੰਤੋਖੀ ਹੋਣਾ ਜ਼ਰੂਰੀ ਹੈ। ਪ੍ਰਚਾਰਕ ਦਾ ਵਾਕ, ਪੁਸ਼ਾਕ ਤੇ ਖੁਰਾਕ ਵੀ ਸੰਤੋਖਮਈ ਹੋਵੇ। ਸੰਤੋਖ ਤੋਂ ਬਗੈਰ ਸੰਸਾਰ ਵਿਚ ਭਟਕਣਾ ਹੈ। ਆਹ ਰਿਸ਼ਵਤਖੋਰੀ, ਮਿਲਾਵਟਖੋਰੀ, ਕਤਲੋਗਾਰਤ, ਨਫਰਤ, ਝਗੜੇ ਆਦਿ ਸਭ ਬੇਸੰਤੋਖਿਆਂ ਦਾ ਪ੍ਰਗਟ ਰੂਪ ਹਨ। ਜੇਕਰ ਧਾਰਮਿਕ ਲੋਕਾਂ ਵਿਚ ਸੰਤੋਖ ਨਹੀਂ ਹੋਵੇਗਾ ਤਾਂ ਆਮ ਸੰਸਾਰੀਆਂ ਨੂੰ ਕੀ ਉਲਾਂਭਾ ਦਿਆਂਗੇ।

**ਧਰਮ ਵਿੱਚ ਪੱਕਾ:** ਤੇਰ੍ਹਵਾਂ ਗੁਣ, ਧਰਮ ਪ੍ਰਚਾਰਕ ਖੁਦ ਆਪਣੇ ਉੱਪਰ ਲਾਗੂ ਕਰੇ। ਜੇਕਰ ਦਿਖਾਵੇ ਦਾ ਧਰਮੀ ਹੈ ਜਾਂ ਰੋਟੀ ਰੋਜ਼ੀ ਤਕ ਸੀਮਤ ਹੈ ਤਾਂ ਉਹ ਧਰਮ ਲਈ ਖ਼ਤਰਾ ਹੋਵੇਗਾ। ਅੱਜ ਅਨੇਕਾਂ ਧਰਮ ਦੇ ਆਗੂ ਹੀ ਬੁਰੇ ਕਰਮ ਕਰਕੇ ਜੇਲ੍ਹਾਂ ਵਿਚ ਹਨ। ਉਨ੍ਹਾਂ ਦੇ ਕਿੱਸਿਆਂ ਨੇ ਸੱਭਿਅਕ ਸਮਾਜ ਨੂੰ ਕਲੰਕਿਤ ਵੀ ਕੀਤਾ ਹੈ। ਇੱਕ ਗੱਲ ਸਪੱਸ਼ਟ ਹੈ ਕਿ ਨਾਸਤਿਕਤਾ ਉਸ ਸਮੇਂ ਪ੍ਰਫੁੱਲਤ ਹੁੰਦੀ ਹੈ ਜਦੋਂ ਆਸਤਿਕਤਾ ਦਾ ਦਾਅਵਾ ਕਰਨ ਵਾਲਿਆਂ ਦੇ ਕਿਰਦਾਰ ਗਿਰ ਜਾਂਦੇ ਹਨ। ਆਸਤਿਕਤਾ ਕੇਵਲ ਬਾਹਰੀ ਅਡੰਬਰ ਨਹੀਂ ਹੁੰਦਾ ਸਗੋਂ ਉਚੇ ਸੁੱਚੇ, ਪਾਕਿ ਪਵਿੱਤਰ ਜੀਵਨ ਦਾ ਨਾਮ ਹੈ ਜੋ ਸਭ ਧਰਮੀਆਂ ਨੂੰ ਸਮਝਣ ਦੀ ਲੋੜ ਹੈ।

**ਜੋ ਹੋਰਾਂ ਨੂੰ ਸੁਣਾਵੇ ਖੁਦ ਅਮਲ ਕਰੇ:** ਚੌਦਵਾਂ ਗੁਣ, ਜੀਵਨ ਦਾ ਤੱਤ ਗਿਆਨ ਹੈ ਕਿ ਖੇਤਰ ਭਾਵੇਂ ਸਮਾਜਿਕ ਹੋਵੇ, ਰਾਜਨੀਤਕ ਜਾਂ ਧਾਰਮਿਕ ਹੋਵੇ, ਪਰ ਜੇਕਰ ਕਥਨੀ ਤੇ ਕਰਨੀ ਇੱਕ ਨਹੀਂ ਤਾਂ ਸਮਾਜ ਵਿਚ ਵਿਸ਼ਵਾਸ ਖਤਮ ਹੋ ਜਾਂਦਾ ਹੈ। ਸੰਸਾਰ ਵਿਚ ਅਮਲੀ ਜੀਵਨ ਵਾਲਿਆਂ ਦਾ ਹਮੇਸ਼ਾਂ ਸਤਿਕਾਰ ਹੁੰਦਾ ਹੈ।

ਇਹ ੧੪ ਗੁਣ ਹਰ ਧਰਮ ਪ੍ਰਚਾਰਕ ਲਈ ਚਿੰਤਨ ਤੇ ਚੇਤਨਾ ਦਾ ਮੰਤਰ ਹਨ। ਸਾਡੇ ਪੁਰਖਿਆਂ ਦੀਆਂ ਇਨ੍ਹਾਂ ਮਹਾਨ ਸਿੱਖਿਆਵਾਂ ਨੂੰ ਜੀਵਨ ਵਿਚ ਧਾਰਨ ਕਰ ਲਿਆ ਜਾਵੇ ਤਾਂ ਸਦੀਵ ਸਫਲਤਾ ਹੋਵੇਗੀ, ਜਿਸ ਵਿਚ ਸਰਬੱਤ ਦਾ ਭਲਾ ਹੋਵੇਗਾ। ■

# ਗ਼ਦਰ ਲਹਿਰ ਦੀ ਜੁਝਾਰੂ ਸਿੰਘਣੀ : ਬੀਬੀ ਗੁਲਾਬ ਕੌਰ

*-ਡਾ. ਦਲਵਿੰਦਰ ਸਿੰਘ**

ਕਿਸੇ ਵੀ ਅਜ਼ਾਦੀ ਜੰਗ ਲੜਣ ਵਾਲਿਆਂ ਦੇ ਦੋ ਗਰੁੱਪ ਹੁੰਦੇ ਹਨ- ਇਕ ਖੁਲ੍ਹੇ ਤੌਰ 'ਤੇ ਲੜਣ ਵਾਲੇ (ਓਵਰ ਗ੍ਰਾਊਂਡ) ਅਤੇ ਇੱਕ ਛੁਪ ਕੇ ਲੜਣ ਵਾਲੇ ਭਾਵ (ਅੰਡਰ ਗ੍ਰਾਊਂਡ)। ਬੀਬੀ ਗੁਲਾਬ ਕੌਰ ਗ਼ਦਰ ਲਹਿਰ ਦੀ ਅੰਡਰ ਗ੍ਰਾਊਂਡ ਬਹਾਦਰ ਸਿੰਘਣੀ ਸੀ ਜਿਸ ਨੇ ਗ਼ਦਰ ਲਹਿਰ ਵਿਚ ਭਰਪੂਰ ਯੋਗਦਾਨ ਪਾਇਆ, ਜੋ ਇਤਿਹਾਸ ਵਿੱਚ ਅਣਗੌਲਿਆ ਹੀ ਰਿਹਾ। ਹੁਣੇ ਛਪੀ ਸ. ਮਿਲਖਾ ਸਿੰਘ ਸਨੇਹੀ ਦੀ ਪੁਸਤਕ 'ਗੁਲਾਬ ਕੌਰ' ਵਿਚ ਜੋ ਬੀਬੀ ਗੁਲਾਬ ਕੌਰ ਬਾਰੇ ਜਾਣਕਾਰੀ ਮਿਲਦੀ ਹੈ ਉਸ ਅਨੁਸਾਰ ਬੀਬੀ ਗੁਲਾਬ ਕੌਰ ਦਾ ਜਨਮ ੧੮੯੦ ਈ. ਵਿਚ ਜੱਟਾਂ ਦੇ ਘਰ ਬਖਸ਼ੀਵਾਲਾ ਜ਼ਿਲਾ ਸੰਗਰੂਰ ਵਿਚ ਹੋਇਆ। ਉਹ ਮਾਪਿਆਂ ਦੀ ਇਕਲੌਤੀ ਔਲਾਦ ਸੀ। ਉਨ੍ਹਾਂ ਦਾ ਜੱਦੀ ਪਿੰਡ ਗੱਗੜਪੁਰ ਸੀ। ਉਸ ਨੇ ਬਾਬਾ ਸੰਤ ਸਰਨ ਦਾਸ ਦੇ ਡੇਰੇ ਵਿਚ ਪੰਜਾਬੀ ਅਤੇ ਉਰਦੂ ਦੀ ਸਿੱਖਿਆ ਪ੍ਰਾਪਤ ਕੀਤੀ। ਉਸ ਦਾ ਵਿਆਹ ਸਰਦਾਰ ਮਾਨ ਸਿੰਘ ਜਖੇਪਲ ਨਾਲ ਹੋਇਆ ਜੋ ਫਿਲਪੀਨ ਤੋਂ ਵਾਪਿਸ ਆਇਆ ਸੀ। ਵਿਆਹ ਪਿੱਛੋਂ ਉਹ ਆਪਣੇ ਪਤੀ ਨਾਲ ਮਨੀਲਾ ਚਲੀ ਗਈ ਅਤੇ ਕੁਝ ਚਿਰ ਉਥੇ ਰਹਿ ਕੇ ਅਮਰੀਕਾ ਲਈ ਚਾਲੇ ਪਾਏ। ਉਹ ਅਜ਼ਾਦੀ ਘੁਲਾਟੀ ਜੁਝਾਰੂ ਇਸਤਰੀਆਂ ਵਿੱਚੋਂ ਪਹਿਲੀ ਸੀ ਜਿਸ ਨੇ ਗ਼ਦਰ ਅੰਦੋਲਨ ਲਈ ਅਜ਼ਾਦੀ ਦੀ ਜੰਗ ਵਿਚ ਯੋਗਦਾਨ ਪਾਇਆ। ਉਸ ਦੀ ਇਕ ਪੁਰਾਤਨ ਫ਼ੋਟੋ ਕਿਸਾਨ ਸਭਾ ੧੯੭੩ ਵਿਚ ਵੀ ਵਿਖਾਈ ਗਈ ਸੀ। ੧੧ ਅਗਸਤ, ੧੯੧੪ ਈ. ਵਿਚ ਗ਼ਦਰ ਪਾਰਟੀ ਦੇ ਹਫਤਾਵਾਰੀ ਅਖ਼ਬਾਰ ਨੇ ਇੱਕ ਇਸ਼ਤਿਹਾਰ ਰਾਹੀਂ- "ਨਿਡਰ, ਜੰਗਜੂ ਸਿਰਲੱਥ ਅਜ਼ਾਦੀ ਘੁਲਾਟੀਆਂ ਦੀ ਭਰਤੀ ਦਾ ਐਲਾਨ ਕੀਤਾ ਜਿਨ੍ਹਾਂ ਦੀ ਪੈਨਸ਼ਨ ਅਜ਼ਾਦੀ ਸੀ ਅਤੇ ਯੁੱਧ ਮੈਦਾਨ ਹਿੰਦੁਸਤਾਨ ਸੀ।"

ਅਜ਼ਾਦੀ ਦੀ ਜੰਗ ਵਿਚ ਹਿੱਸਾ ਲੈਣ ਲਈ ਗ਼ਦਰੀ ਅਮਰੀਕਾ ਤੇ ਕਨੇਡਾ ਤੋਂ ਭਾਰਤ ਵੱਲ ਵਾਪਸ ਹੋਣਾ ਸ਼ੁਰੂ ਹੋ ਗਏ। ਕਰਤਾਰ ਸਿੰਘ ਸਰਾਭਾ ਆਪਣੇ ਹੋਰ ਸਾਥੀਆਂ ਦੇ ਨਾਲ ਪਹਿਲੇ ਬੈਚ ਵਿਚ ੧੫ ਸਤੰਬਰ, ੧੯੧੪ ਈ. ਨੂੰ ਹਿੰਦੁਸਤਾਨ ਪਹੁੰਚ ਗਏ। ਤੀਜੇ ਬੈਚ ਲਈ ਹਿੰਦੁਸਤਾਨੀ ਮਨੀਲਾ ਤੋਂ ਵੀ ਜਾਣਾ ਸ਼ੁਰੂ ਹੋਏ। ਗੁਰਦੁਆਰਾ ਮਨੀਲਾ ਦੇ ਵਿਚ ਫਿਲਪੀਨ ਦੇ ਰਾਸ਼ਟਰਪਤੀ ਹਾਫਿਜ਼ ਅਬਦੁੱਲਾ ਨੇ ਇੱਕ ਭਾਵ-ਪੂਰਤ ਲੈਕਚਰ ਦਿੱਤਾ ਜੋ ਭਾਰਤੀਆਂ ਨੂੰ ਆਪਣੇ ਦੇਸ਼ ਦੀ ਅਜ਼ਾਦੀ ਲਈ

*\#੧੯੨੫, ਬਸੰਤ ਐਵੀਨਿਊ, ਲੁਧਿਆਣਾ-੧੪੧੦੧੩; ਮੋ. +੯੧੯੮੧੫੩-੬੬੭੨੬*

ਲੜ ਮਰਨ ਲਈ ਇੱਕ ਦਿਲ ਖਿੱਚਵਾਂ ਭਾਸ਼ਣ ਸੀ। ਬੀਬੀ ਗੁਲਾਬ ਕੌਰ ਤੇ ਉਸ ਦੇ ਪਤੀ ਮਾਨ ਸਿੰਘ ਨੇ ਉਸ ਗੁਰਦੁਆਰਾ ਸਾਹਿਬ ਦੇ ਰਜਿਸਟਰ ਵਿਚ ਆਪਣੇ ਨਾਮ ਦਰਜ ਕੀਤੇ ਤੇ ਹਿੰਦੁਸਤਾਨ ਜਾਣ ਲਈ ਤਿਆਰ ਹੋ ਗਏ। ਉਨ੍ਹਾਂ ਨਾਲ ਆਜ਼ਾਦੀ ਘੁਲਾਟੀਏ ਰਹਿਮਤ ਅਲੀ ਵਜ਼ੀਦ ਕੇ, ਲਾਲ ਸਿੰਘ, ਬਖਸ਼ੀ ਸਿੰਘ, ਜਗਜੀਤ ਸਿੰਘ, ਚੰਦਾ ਸਿੰਘ ਵੜੈਚ ਤੇ ਹੋਰ ਸਿਰਲੱਥ ਯੋਧੇ ਸਨ। ਗ਼ਦਰ ਲਹਿਰ ਦੀ ਦਲੇਰ ਇਸਤਰੀ ਬੀਬੀ ਗੁਲਾਬ ਕੌਰ ਬਾਰੇ ਲਿਖਦਿਆਂ ਸੁਨਾਮ ਦੇ ਰਕੇਸ਼ ਕੁਮਾਰ ਨੇ ਲਿਖਿਆ, "ਇਸ ਜਥੇ ਨੇ ਪਹਿਲਾਂ ਸਮੁੰਦਰੀ ਜਹਾਜ਼ ਐਸ. ਐਸ. ਕੋਰੀਆ ਤੇ ਫਿਰ ਤੋਸਾ ਮਾਰੂ ਵਿਚ ਸਵਾਰ ਹੋ ਕੇ ਭਾਰਤ ਵੱਲ ਚਾਲੇ ਪਾਏ। ਉਹ ਰਾਹ ਵਿਚ ਹਰ ਦੇਸ਼ ਦੇ ਗੁਰਦੁਆਰੇ ਵਿਚ ਉਤਰਦੇ ਤੇ ਲੋਕਾਂ ਨੂੰ ਭਾਰਤ ਦੀ ਅਜ਼ਾਦੀ ਦੇ ਲਈ ਭਾਵਪੂਰਤ ਅਸਰਦਾਰ ਬਿਆਨ ਦੇ ਕੇ ਅਜ਼ਾਦੀ ਦੀ ਜੰਗ ਨਾਲ ਜੁੜਨ ਲਈ ਪੁਕਾਰਦੇ। ਇਨ੍ਹਾਂ ਹੀ ਭਾਸ਼ਣਾਂ ਦੇ ਵਿਚ ਬੀਬੀ ਗੁਲਾਬ ਕੌਰ ਨੇ ਗੁਰਦੁਆਰੇ ਸਾਹਮਣੇ ਇੱਕ ਨਿੰਮ ਦੇ ਦਰੱਖਤ ਥੱਲੇ ਜੋ ਭਾਸ਼ਣ ਦਿੱਤਾ ਉਹ ਬਹੁਤ ਹੀ ਅਸਰਦਾਰ ਸੀ; ਜਿਸ ਨੂੰ ਸੁਣ ਕੇ ਬਹੁਤ ਲੋਕ ਅਜ਼ਾਦੀ ਘੁਲਾਟੀਆਂ ਦਾ ਸਾਥ ਦੇਣ ਲਈ ਤਿਆਰ ਹੋ ਗਏ। ਉਸ ਨੇ ਆਪਣੀਆਂ ਚੂੜੀਆਂ ਲਾਹੀਆਂ ਤੇ ਕਿਹਾ ਕਿ ਜੋ ਵੀ ਜੋ ਵੀ ਵਾਪਸ ਜਾਣਾ ਚਾਹੁੰਦਾ ਹੈ ਉਹ ਮੇਰੀਆਂ ਆਹ ਚੂੜੀਆਂ ਪਾ ਲਵੇ। ਜੇ ਮਰਦ ਜੰਗ ਨਹੀਂ ਲੜ ਸਕਦੇ ਤਾਂ ਉਨ੍ਹਾਂ ਨੂੰ ਘਰੇ ਹੀ ਬੈਠ ਜਾਣਾ ਚਾਹੀਦਾ ਹੈ। ਸਾਡੇ ਲਈ ਦੇਸ਼ ਦੀ ਅਜ਼ਾਦੀ ਬਹੁਤ ਮਹੱਤਵਪੂਰਨ ਹੈ ਤੇ ਸਾਨੂੰ ਆਪਣੀ ਜਾਨਾਂ ਤਕ ਵਾਰਨ ਤੋਂ ਵੀ ਨਹੀਂ ਪਿੱਛੇ ਹਟਣਾ ਚਾਹੀਦਾ। ਅਸੀਂ ਜਨਾਨੀਆਂ ਵੀ ਮਰਦਾਂ ਦੇ ਨਾਲ ਮੋਢਾ ਲਾ ਕੇ ਇਸ ਅਜ਼ਾਦੀ ਜੰਗ ਵਿਚ ਪੂਰਾ ਭਾਗ ਲਵਾਂਗੀਆਂ।" ਉਸ ਦੇ ਇਸ ਭਾਸ਼ਣ ਦੀ ਖ਼ਬਰ ਜਦ ਭਾਰਤ ਵਿਚ ਪਹੁੰਚੀ ਤਾਂ ਭਾਰਤ ਦੀ ਖੁਫੀਆ ਤੰਤਰ ਨੂੰ ਬੀਬੀ ਗੁਲਾਬ ਕੌਰ ਤੋਂ ਵੱਡਾ ਖ਼ਤਰਾ ਮਹਿਸੂਸ ਹੋਇਆ ਤੇ ਉਹ ਵੀ ਚੁਕੰਨੀ ਹੋ ਗਈ।

ਬੀਬੀ ਗੁਲਾਬ ਕੌਰ ਨੂੰ ਜਦ ਪਤਾ ਲੱਗਿਆ ਕਿ ਖੁਫੀਆ ਫੌਜ ਉਸ ਦਾ ਪਿੱਛਾ ਕਰ ਰਹੀ ਹੈ ਤਾਂ ਉਸ ਨੇ ਆਪਣਾ ਨਾਂ ਬਦਲ ਲਿਆ। ਉਸ ਨੇ ਕਦੇ ਆਪਣਾ ਨਾਮ ਕਦੇ ਬਸੰਤ ਕੌਰ ਤੇ ਕਦੇ ਕਿਰਪੋ ਆਦਿ ਰੱਖਿਆ। ਸੀ. ਆਈ. ਡੀ. ਨੇ ਜਦੋਂ ਬੀਬੀ ਗੁਲਾਬ ਕੌਰ ਬਾਰੇ ਹੋਰ ਗ਼ਦਰੀਆਂ ਤੋਂ ਪੁੱਛਿਆ ਤਾਂ ਕਿਸੇ ਨੇ ਕੋਈ ਵੀ ਸਹੀ ਸੂਹ ਨਹੀਂ ਦਿੱਤੀ। ਸੀ. ਆਈ. ਡੀ. ਦੇ ਡੀ. ਐਸ. ਪੀ. ਨੇ ਜਿਸ ਤਰ੍ਹਾਂ ਗ਼ਦਰੀ ਬਾਬੇ ਜਵਾਲਾ ਸਿੰਘ ਤੋਂ ਗੁਲਾਬ ਕੌਰ ਬਾਰੇ ਸਵਾਲ ਪੁੱਛੇ ਉਸ ਦਾ ਮਤਲਬ ਸਾਫ ਸੀ ਕਿ ਉਹ ਗੁਲਾਬ ਕੌਰ ਦੇ ਭਾਰਤ ਆਉਣ 'ਤੇ ਬੜੇ ਚਿੰਤਿਤ ਸਨ। ਗੁਲਾਬ ਕੌਰ ਬਾਰੇ ਉਸ ਨੇ ਬਾਬੇ ਨੂੰ ਪੁੱਛਿਆ ਕਿ ਜਿਸ ਬੀਬੀ ਨੇ ਸਿੰਘਾਪੁਰ ਦੇ ਗੁਰਦੁਆਰੇ ਲੈਕਚਰ ਦਿੱਤਾ ਸੀ ਉਸ ਦਾ ਨਾਂ ਕੀ ਏ? ਕਿਸ ਜਨਾਨੀ ਨੇ ਕਿਹਾ ਕਿ ਜੇ ਮਰਦ ਜੰਗ ਨਹੀਂ ਲੜ ਸਕਦੇ ਤਾਂ ਉਨ੍ਹਾਂ ਨੂੰ ਘਰੇ ਹੀ ਬੈਠ ਜਾਣਾ ਚਾਹੀਦਾ ਹੈ? ਉਹ ਕਿਹੜੀ ਸਿੰਘਣੀ ਸੀ, ਜਿਸ ਨੇ

ਲੋਕਾਂ ਨੂੰ ਗ਼ਦਰ ਵਿਚ ਹਿੱਸਾ ਲੈਣ ਲਈ ਪ੍ਰੇਰਿਆ? ੧੯੧੫ ਈ. ਦੇ ਗ਼ਦਰੀਆਂ ਦੇ ਮੁਕੱਦਮੇ ਵਿਚ ਵੀ ਬੀਬੀ ਗੁਲਾਬ ਕੌਰ ਦਾ ਨਾਮ ਖਾਸ ਕਰਕੇ ਆਇਆ।

ਭਾਰਤ ਪਹੁੰਚਦਿਆਂ ਹੀ ਬੀਬੀ ਗੁਲਾਬ ਕੌਰ ਰੂਪੋਸ਼ ਹੋ ਗਈ ਤੇ ਵੱਖ-ਵੱਖ ਨਾਵਾਂ ਨਾਲ ਵਿਚਰਨ ਲੱਗੀ। ਉਹ ਮਰਦਾਂ ਤੇ ਇਸਤਰੀਆਂ ਨੂੰ ਜੰਗ-ਏ-ਅਜ਼ਾਦੀ ਲਈ ਤਿਆਰ ਕਰਦੀ ਤੇ ਇਕ ਬਹੁਤ ਅਸਰਦਾਰ ਬਣ ਗਈ ਜਿਸ ਨੇ ਕਈ ਅਜ਼ਾਦੀ ਘੁਲਾਟੀਆਂ ਨੂੰ ਅਜ਼ਾਦੀ ਜੰਗ ਵਿਚ ਸ਼ਾਮਿਲ ਕਰਵਾਇਆ। ਉਸ ਉੱਤੇ ਛਾਪੇ ਮਾਰੇ ਗਏ ਲੇਕਿਨ ਫਿਰ ਵੀ ਉਹ ਬਚ ਕੇ ਨਿਕਲਦੀ ਰਹੀ। ਗ਼ਦਰੀਆਂ ਉੱਤੇ ਇੱਕ ਛਾਪੇ ਵਿਚ ਉਹ ਕੋਟਲਾ ਨੌਧ ਸਿੰਘ ਹੁਸ਼ਿਆਰਪੁਰ ਦੇ ਜ਼ਿਲ੍ਹੇ ਵਿਚ ਕਾਮਰੇਡ ਜੀਵਨ ਸਿੰਘ ਦੀ ਪਤਨੀ ਬਣ ਕੇ ਘੇਰੇ ਵਿੱਚੋਂ ਨਿਕਲ ਗਈ। ਉਸ ਨੇ ਆਪਣੀ ਲੜਾਈ ਦਾ ਅੱਡਾ ਅੰਮ੍ਰਿਤਸਰ ਬਣਾਇਆ। ਉਨ੍ਹਾਂ ਦਿਨਾਂ ਵਿਚ ਗ਼ਦਰ ਪਾਰਟੀ ਦੇ ਡੇਰੇ ਗੁਲਾਬ ਸਿੰਘ ਦਾ ਡੇਰਾ ਤੇ ਬਰਪਾਲੀ ਧਰਮਸ਼ਾਲਾ ਸਨ। ਇਨ੍ਹਾਂ ਡੇਰਿਆਂ ਵਿਚ ਗ਼ਦਰੀ ਆਪਣੀ ਕਾਰਵਾਈਆਂ ਕਰਨ ਤੋਂ ਬਾਅਦ ਰੁਕਦੇ ਤੇ ਖਾਣ-ਸੌਣ ਕਰਦੇ।

ਬੀਬੀ ਗੁਲਾਬ ਕੌਰ ਦੀ ਜ਼ਿੰਮੇਵਾਰੀ ਹਰ ਆਉਂਦੇ ਜਾਂਦੇ ਤੇ ਖਾਸ ਕਰਕੇ ਕਿਸੇ ਸ਼ੱਕੀ ਜਾਂ ਸੂਹੀਏ ਉੱਤੇ ਨਿਗਾਹ ਰੱਖਣੀ ਸੀ ਤਾਂ ਕਿ ਉਹ ਗ਼ਦਰੀਆਂ ਲਈ ਖ਼ਤਰਾ ਨਾ ਬਣ ਸਕਣ। ਉਹ ਡੇਰੇ ਦੇ ਮੁੱਖ ਦਰਵਾਜ਼ੇ ਕੋਲ ਆਪਣਾ ਚਰਖਾ ਡਾਹ ਕੇ ਬੈਠ ਜਾਂਦੀ ਤੇ ਸਾਰਿਆਂ ਉੱਤੇ ਇੱਕ ਪੇਂਡੂ ਇਸਤਰੀ ਦੀ ਤਰ੍ਹਾਂ ਲਗਾਤਾਰ ਨਿਗਾਹ ਰੱਖਦੀ ਤੇ ਲੋਕ ਉਸ ਤੇ ਕੋਈ ਸ਼ੱਕ ਨਹੀਂ ਸੀ ਕਰਦੇ। ਗ਼ਦਰੀ ਹਰਨਾਮ ਸਿੰਘ ਕੂਤਾ ਦੇ ਕਹਿਣ ਮੁਤਾਬਕ ਜੋ ਵੀ ਗ਼ਦਰੀ ਆਉਂਦੇ ਸਭ ਤੋਂ ਪਹਿਲਾਂ ਬੀਬੀ ਗੁਲਾਬ ਕੌਰ ਕੋਲ ਹੀ ਪਹੁੰਚਦੇ ਸਨ ਤੇ ਉਹ ਕੋਈ ਵੀ ਆਉਣ ਵਾਲੇ ਨੂੰ ਉਸ ਤੋਂ ਪਹਿਲਾਂ ਹੀ ਪਰਖ ਲੈਂਦੀ ਸੀ ਤਾਂ ਕਿ ਕੋਈ ਵੀ ਜਾਸੂਸ ਉੱਥੇ ਨਾ ਪਹੁੰਚ ਸਕੇ। ਉਹ ਵੱਡੇ ਦਰਵਾਜ਼ੇ ਦੇ ਕੋਲ ਚਰਖਾ ਡਾਹ ਕੇ ਬੈਠ ਜਾਂਦੀ ਤੇ ਹਮੇਸ਼ਾ ਕੁਝ ਗੁਣਗੁਣਾਉਂਦੀ ਰਹਿੰਦੀ ਤੇ ਆਉਣ-ਜਾਣ ਵਾਲੇ 'ਤੇ ਨਿਗਾਹ ਰੱਖਦੀ। ਇੱਥੋਂ ਹੀ ਉਹ ਅੱਗੇ ਛੁਪਣ ਵਾਲੀਆਂ ਥਾਵਾਂ 'ਤੇ ਗ਼ਦਰੀਆਂ ਨੂੰ ਭੇਜਦੀ। ਇਸ ਛੁਪਣ ਵਾਲੀ ਥਾਂ 'ਤੇ ਰਾਸ ਬਿਹਾਰੀ ਬੋਸ ਆਮ ਕਰਕੇ ਆਉਂਦੇ ਸਨ। ਜਦ ਉਨ੍ਹਾਂ ਨੂੰ ਲੱਗਿਆ ਕਿ ਇਹ ਛੁਪਣ ਵਾਲੀ ਥਾਂ ਹੁਣ ਸੁਰੱਖਿਅਤ ਨਹੀਂ ਹੈ ਤਾਂ ਉੱਥੋਂ ਉਨ੍ਹਾਂ ਨੇ ਆਪਣੇ ਆਪ ਨੂੰ ਲਾਹੌਰ ਵਿਚ ਇੱਕ ਨਵਾਂ ਛੁਪਣ ਘਰ ਬਣਾ ਲਿਆ।

ਬੀਬੀ ਗੁਲਾਬ ਕੌਰ ਉੱਤੇ ਸ਼ੱਕ ਹੋਣ ਕਰਕੇ ਪੁਲਿਸ ਨੇ ਸਭ ਨੂੰ ਇਹ ਇਤਲਾਹ ਦੇ ਦਿੱਤੀ ਸੀ ਕਿ ਕੋਈ ਵੀ ਕਿਰਾਏ ਦਾ ਘਰ ਇਕੱਲੀ ਜਨਾਨੀ ਨੂੰ ਜਾਂ ਇਕੱਲੇ ਮਰਦ ਨੂੰ ਨਾ ਦੇਵੇ। ਜੋ ਘਰ ਦੇਣੇ ਹਨ ਉਹ ਵਿਆਹੇ ਜੋੜੇ ਨੂੰ ਹੀ ਦਿੱਤੇ ਜਾਣ। ਬੀਬੀ ਗੁਲਾਬ ਕੌਰ ਨੇ ਇੱਕ ਛੁਪਣ ਸਥਾਨ ਮੂਲ ਚੰਦ ਸਰਾਏ ਵਿਚ ਲੈ ਲਿਆ ਜਿੱਥੇ ਉਹ ਇੰਦਰ ਸਿੰਘ ਭਸੀਨ ਦੀ ਪਤਨੀ ਬਣ ਕੇ ਰਹੀ। ਇਸ ਥਾਂ ਦਾ ਪਤਾ ਸਿਰਫ ਤਿੰਨ ਬੰਦਿਆਂ

ਨੂੰ ਹੀ ਸੀ ਜਿਨਾਂ ਵਿਚ ਕਰਤਾਰ ਸਿੰਘ ਸਰਾਭਾ, ਅਮਰ ਸਿੰਘ ਅਤੇ ਹਰਨਾਮ ਸਿੰਘ ਟੁੰਡੀ ਲਾਟ ਸਨ। 'ਗਦਰੀ ਵੀਰਾਂਗਣਾਂ ਬੀਬੀ ਗੁਲਾਬ ਕੌਰ' ਪੁਸਤਕ ਦੇ ਲੇਖਕ ਚਰਨਜੀਤ ਲਾਲ ਲਿਖਦੇ ਹਨ, "ਉਹ ਆਪਣੀਆਂ ਜ਼ਿੰਮੇਵਾਰੀਆਂ ਦਾ ਖੇਤਰ ਵਧਾਉਂਦੀ ਗਈ ਤੇ ਉਸ ਨੇ ਗ਼ਦਰ ਪਾਰਟੀ ਦੇ ਝੰਡੇ ਸਿਉਣੇ ਸ਼ੁਰੂ ਕਰ ਦਿੱਤੇ ਜਿਸ ਲਈ ਉਸ ਨੇ ਇੱਕ ਸਿਲਾਈ ਮਸ਼ੀਨ ਖਰੀਦ ਲਈ। ਉਸੇ ਬਿਲਡਿੰਗ ਵਿਚ ਹੀ ਇੱਕ ਪ੍ਰੈਸ ਵੀ ਲਾਇਆ ਗਿਆ, ਜਿੱਥੇ ਛੇ ਸਾਈਕਲੋ ਸਟਾਈਲ ਮਸ਼ੀਨਾਂ ਚੱਲਦੀਆਂ ਸਨ। ਸ. ਕਰਤਾਰ ਸਿੰਘ ਸਰਾਭਾ ਇਸ ਸਭ ਦਾ ਇੰਚਾਰਜ ਸੀ। ਉਸ ਦੀ ਗ਼ੈਰ-ਹਾਜ਼ਰੀ ਵਿਚ ਗੁਲਾਬ ਕੌਰ ਸਾਰਾ ਪ੍ਰਬੰਧ ਸੰਭਾਲਦੀ ਸੀ। ਉਸ ਵੇਲੇ ਲਾਹੌਰ ਤੋਂ ਦੋ ਅਖਬਾਰ 'ਗ਼ਦਰ ਸੰਦੇਸ਼' ਤੇ 'ਐਲਾਨੇ ਜੰਗ' ਛਪਦੇ ਸਨ। ਗੁਲਾਬ ਕੌਰ ਦੀ ਡਿਊਟੀ ਸੀ ਕਿ ਉਹ ਇਨ੍ਹਾਂ ਅਖਬਾਰਾਂ ਨੂੰ ਹਰ ਪਾਸੇ ਵੰਡ ਕੇ ਆਉਂਦੀ। ਨਾ ਉਹ ਥੱਕਦੀ ਸੀ, ਨਾ ਅੱਕਦੀ ਸੀ, ਨਾ ਹੀ ਕਿਸੇ ਤੋਂ ਡਰਦੀ ਸੀ।

ਬੀਬੀ ਗੁਲਾਬ ਕੌਰ ਨੇ ਦੋ ਤਹਿਆਂ ਵਾਲੀ ਟੋਕਰੀ ਰੱਖੀ ਹੋਈ ਸੀ। ਟੋਕਰੀ ਦੀ ਉੱਪਰ ਵਾਲੀ ਤਹਿ ਵਿਚ ਉਹ ਆਪਣੇ ਵੇਚਣ ਵਾਲੀਆਂ ਵਸਤਾਂ ਰੱਖਦੀ ਅਤੇ ਟੋਕਰੀ ਦੀ ਥੱਲੇ ਵਾਲੀ ਤਹਿ ਦੇ ਵਿਚ ਜੋ ਗ਼ਦਰ ਪਾਰਟੀ ਦੇ ਅਖਬਾਰ ਵੰਡਣੇ ਹੁੰਦੇ ਸਨ ਤੇ ਨਾਲ ਸੁਰੱਖਿਆ ਲਈ ਇੱਕ ਪਿਸਤੌਲ ਰੱਖਦੀ ਸੀ। ਜੋ ਚੀਜ਼ਾਂ ਉਸ ਨੇ ਗ਼ਦਰੀ ਅੱਡਿਆਂ 'ਤੇ ਦੇਣੀਆਂ ਹੁੰਦੀਆਂ ਸਨ, ਇਸੇ ਤਰੀਕੇ ਬੜੀ ਚਲਾਕੀ ਦੇ ਨਾਲ ਪਹੁੰਚਾਉਂਦੀ ਸੀ। ਸ਼ਹਿਰੀ ਇਲਾਕੇ ਵਿਚ ਵਿਚਰਨ ਦਾ ਇਹ ਉਸ ਦਾ ਅਨੋਖਾ ਢੰਗ ਸੀ। ਇਸ ਦੀ ਭਣਕ ਪੁਲਿਸ ਨੂੰ ਵੀ ਲੱਗ ਗਈ। ਰਕੇਸ਼ ਕੁਮਾਰ ਦੇ ਕਹਿਣ ਮੁਤਾਬਿਕ ਖਾਸ ਕਰਕੇ ਜਦ ਗ਼ਦਰੀਆਂ ਦੀ ਮੀਟਿੰਗ ਸੰਗਵਾਲ ਵਿਚ ਹੋ ਰਹੀ ਸੀ ਤਾਂ ਗੁਲਾਬ ਕੌਰ ਗ਼ਦਰੀ ਅਖਬਾਰ ਵੰਡਣ ਗਈ ਤਾਂ ਪੁਲਿਸ ਨੇ ਉਸ ਉਤੇ ਰੇਡ ਮਾਰੀ। ਜਲੰਧਰ ਛਾਉਣੀ ਤੋਂ ਇੱਕ ਟੁਕੜੀ ਪੁਲਿਸ ਦੀ ਭੇਜੀ ਗਈ ਜੋ ਗੁਲਾਬ ਕੌਰ ਨੂੰ ਫੜਨ ਲਈ ਹੀ ਭੇਜੀ ਗਈ ਸੀ ਤੇ ਗ਼ਦਰੀਆਂ ਨੂੰ ਵੀ ਆਪਣੇ ਕਬਜ਼ੇ ਵਿਚ ਲੈਣ ਦਾ ਉਨ੍ਹਾਂ ਦਾ ਇਰਾਦਾ ਸੀ। ਗ਼ਦਰੀ ਸਮੇਂ ਸਿਰ ਉੱਥੋਂ ਨਿਕਲ ਗਏ ਪਰ ਹੜਬੜੀ ਵਿਚ ਕੁਝ ਹਥਿਆਰ ਪਿੱਛੇ ਛੁੱਟ ਗਏ। ਬੀਬੀ ਗੁਲਾਬ ਕੌਰ ਨੇ ਜਲਦੀ ਦੇ ਨਾਲ ਇਹ ਸਾਰੇ ਹਥਿਆਰ ਇਕੱਠੇ ਕੀਤੇ ਤੇ ਆਪਣੀ ਟੋਕਰੀ ਦੀ ਥੱਲੇ ਵਾਲੀ ਤਹਿ ਦੇ ਵਿਚ ਪਾ ਕੇ ਉੱਥੋਂ ਪੁਲਿਸ ਦੇ ਕੋਲ ਦੀ ਨਿਕਲ ਗਈ। ਗ਼ਦਰੀ ਬਾਬਾ ਭਗਤ ਸਿੰਘ ਬਿਲਗਾ ਨੇ ਆਪਣੀ ਪੁਸਤਕ ਦੇ ਵਿਚ 'ਗ਼ਦਰ ਲਹਿਰ ਦੇ ਅਣਫੋਲੇ ਵਰਕੇ' ਵਿਚ ਲਿਖਿਆ ਕਿ ਗੁਲਾਬ ਕੌਰ ਨੂੰ ਮਾਰਚ ੧੯੧੫ ਈ. ਨੂੰ ਹਿਰਾਸਤ ਵਿਚ ਲੈ ਲਿਆ ਗਿਆ। ਉਸ ਉਤੇ ਇੰਤਹਾ ਤਸ਼ੱਦਦ ਕੀਤਾ ਗਿਆ ਤੇ ਉਸ ਨੂੰ ਇਹ ਕਹਿ ਕੇ ਡਰਾਇਆ ਗਿਆ ਕਿ ਉਸ ਨੂੰ ਵੀ ਕਰਤਾਰ ਸਿੰਘ ਸਰਾਭਾ ਵਾਂਗ ਫਾਂਸੀ ਦੇ ਫੰਦੇ 'ਤੇ ਲਟਕਾਇਆ ਜਾਏਗਾ ਅਤੇ ਬਾਕੀ ਗ਼ਦਰੀਆਂ ਵਾਂਗ ਹੀ ਉਸ ਨੂੰ ਵੀ ਮੌਤ ਦੇ ਘਾਟ ਉਤਾਰਿਆ

ਜਾਏਗਾ। ਪਰ ਗੁਲਾਬ ਕੌਰ ਨਾ ਝੁਕੀ, ਨਾ ਡਰੀ ਅਤੇ ਨਾਂ ਹੀ ਪੁਲਿਸ ਤਸ਼ੱਦਦ ’ਤੇ ਟੁੱਟੀ। ਉਸ ਨੇ ਇਤਨੇ ਤਸ਼ੱਦਦ ਪਿੱਛੋਂ ਵੀ ਗ਼ਦਰੀਆਂ ਦਾ ਕੋਈ ਭੇਦ ਪੁਲਿਸ ਨੂੰ ਨਹੀਂ ਦਿੱਤਾ। ਦੋ ਸਾਲ ਬਾਅਦ ਲਗਾਤਾਰ ਤਸ਼ੱਦਦ ਸਹਿਣ ਤੋਂ ਬਾਅਦ ਉਸ ਨੂੰ ਜੇਲ ’ਚੋਂ ਰਿਹਾਅ ਕਰ ਦਿੱਤਾ ਗਿਆ ਪਰ ਉਸ ਕੋਲ ਕੋਈ ਇਹੋ ਜਿਹੀ ਜਗ੍ਹਾ ਨਹੀਂ ਸੀ ਜਿੱਥੇ ਉਹ ਜਾ ਸਕਦੀ। ਉਹ ਕੋਟਲਾ ਨੌਧ ਸਿੰਘ ਵਿਚ ਅਮਰ ਸਿੰਘ ਦੇ ਘਰ ਚਲੀ ਗਈ। ਇਤਨੇ ਤਸ਼ੱਦਦ ਕਰਕੇ ਉਸ ਦੀ ਸਿਹਤ ਉੱਤੇ ਬਹੁਤ ਬੁਰਾ ਅਸਰ ਹੋਇਆ ਜੋ ਛਾਤੀ ਦੇ ਕੈਂਸਰ ਦੇ ਰੂਪ ਵਿਚ ਬਦਲ ਗਿਆ। ਵੈਦ ਪੁਲਿਸ ਦੇ ਡਰੋਂ ਉਸ ਦਾ ਇਲਾਜ ਕਰਨੋਂ ਡਰਦੇ ਸਨ। ਆਖਰ ਇੰਤਹਾ ਕਸ਼ਟ ਸਹਾਰਦੀ ਹੋਈ ਬੀਬੀ ਗੁਲਾਬ ਕੌਰ ੧੯੨੫ ਵਿਚ ਚਲਾਣਾ ਕਰ ਗਈ।

ਉਸ ਬਾਰੇ ਜ਼ਿਆਦਾ ਗਿਆਨ ਆਮ ਪ੍ਰਚਲਿਤ ਨਾ ਹੋਣ ਕਰਕੇ ਉਹ ਲੋਕਾਂ ਦੇ ਵਿਚ ਪ੍ਰਸਿੱਧ ਨਹੀਂ ਹੋਈ। ਬਖਸ਼ੀਵਾਲਾ ਦੀ ਕਮਿਊਨਿਸਟ ਲੀਡਰ ਸਤਪਾਲ ਕੌਰ ਖੀਵਾ ਅਨੁਸਾਰ ਉਸ ਨੇ ਉਨ੍ਹੀਂ ਦਿਨੀਂ ਬਾਹਰ ਨਿਕਲ ਕੇ ਗਦਰੀਆਂ ਦੇ ਨਾਲ ਕੰਮ ਕਰਨਾ ਸ਼ੁਰੂ ਕੀਤਾ ਜਦ ਕੋਈ ਵੀ ਇਸਤਰੀ ਘਰੋਂ ਬਾਹਰ ਨਿਕਲਣ ਦਾ ਹੌਸਲਾ ਨਹੀਂ ਕਰ ਸਕਦੀ ਸੀ। ਹੋਰ ਤਾਂ ਹੋਰ ਉਹ ਆਪਣੇ ਪਤੀ ਨੂੰ ਛੱਡ ਕੇ ਕਿਤੇ ਹੋਰ ਜਾ ਕੇ ਰਹਿਣ ਜਾਂਦੀ ਤੇ ਆਪਣੇ ਦੇਸ਼ ਲਈ ਲੜਣ ਖਾਤਰ ਗ਼ੈਰ-ਮਰਦਾਂ ਨੂੰ ਪਤੀ ਕਹਿ ਦਿੰਦੀ।

ਜਦ ੨੦੨੦ ਈ. ਦੇ ਵਿਚ ਕਿਸਾਨਾਂ ਨੇ ਦਿੱਲੀ ਮੋਰਚਾ ਲਾਇਆ ਤਾਂ ਉਸ ਪਿੰਡ ਨੁਮਾ ਕੈਂਪ ਦਾ ਨਾਂ ਉਨ੍ਹਾਂ ਨੇ ਗ਼ਦਰੀ ਗੁਲਾਬ ਕੌਰ ਨਗਰ ਰੱਖਿਆ। ਅੱਜ ਕੱਲ ਬਖਸ਼ੀਵਾਲਾ ਦੇ ਹਰ ਘਰ ਵਿਚ ਗ਼ਦਰੀ ਗੁਲਾਬ ਕੌਰ ਦੀ ਤਸਵੀਰ ਲੱਗੀ ਹੋਈ ਹੈ ਤੇ ਪਿੰਡ ਵਾਸੀ ਬੜੇ ਮਾਣ ਨਾਲ ਕਹਿੰਦੇ ਹਨ ਕਿ ਗੁਲਾਬ ਕੌਰ ਸਾਡੇ ਪਿੰਡ ਦੀ ਧੀ ਸੀ। ਜਿਸ ਨੂੰ ਪਹਿਲਾਂ ਕੋਈ ਜਾਣਦਾ ਵੀ ਨਹੀਂ ਸੀ ਹੁਣ ਸੌ ਸਾਲ ਪਿੱਛੋਂ ਇੱਥੋਂ ਦਾ ਸਭ ਤੋਂ ਚਰਚਿਤ ਚਿਹਰਾ ਹੈ। ਇਹੀ ਇਕ ਸ਼ਹੀਦ ਦਾ ਅਸਲ ਮਾਣ ਹੈ। ਸੱਚ ਹੀ ਕਹਿੰਦੇ ਨੇ: “ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ, ਵਤਨ ਪਰ ਮਰਨੇ ਵਾਲੋਂ ਕਾ ਬਾਕੀ ਯਹੀ ਨਿਸ਼ਾਂ ਹੋਗਾ। ■

## ਅੰਮ੍ਰਿਤ-ਸੰਚਾਰ

ਸਮੂਹ ਸਿੱਖ ਸੰਗਤ ਦੇ ਗਿਆਤ ਹਿਤ ਵਿਦਿਤ ਕੀਤਾ ਜਾਂਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਰ ਬੁੱਧਵਾਰ ਤੇ ਐਤਵਾਰ ਨੂੰ ਦੁਪਹਿਰੇ ੧੨:੦੦ ਵਜੇ ਅੰਮ੍ਰਿਤ-ਸੰਚਾਰ ਹੁੰਦਾ ਹੈ। ਅੰਮ੍ਰਿਤ-ਅਭਿਲਾਖੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਅੰਮ੍ਰਿਤਪਾਨ ਕਰ ਕੇ ਗੁਰੂ ਵਾਲੇ ਬਣਨ!

# ਕਰਮਸ਼ੀਲ ਗੁਰਮੁਖ ਸ਼ਖ਼ਸੀਅਤ: ਸ. ਸੁਖਦੇਵ ਸਿੰਘ ਜੀ ਲਾਜ

*-ਡਾ. ਚਮਕੌਰ ਸਿੰਘ**

ਸ. ਸੁਖਦੇਵ ਸਿੰਘ ਜੀ ਲਾਜ ਸਮਰਪਿਤ ਪੰਥਕ ਰੂਹ ਸਨ, ਜਿਨ੍ਹਾਂ ਨੇ ਅਣਗਿਣਤ ਪੰਥਕ ਵਿਦਵਾਨ ਲੇਖਕਾਂ, ਸਮਾਜ-ਸੇਵੀ ਸ਼ਖ਼ਸੀਅਤਾਂ ਅਤੇ ਸੰਸਥਾਵਾਂ ਨੂੰ ਆਪਸ ਵਿਚ ਜੋੜ ਕੇ, ਪ੍ਰੇਰਨਾ ਅਤੇ ਥਾਪੜਾ ਦੇ ਕੇ ਵਿਲੱਖਣ ਪੰਥਕ ਸੇਵਾਵਾਂ ਨਿਭਾਉਣ ਹਿੱਤ ਉਤਸ਼ਾਹਿਤ ਕੀਤਾ। ਉਨ੍ਹਾਂ ਪਰਦੇ ਪਿੱਛੇ ਰਹਿ ਕੇ ਜੋ ਜੋ ਸੇਵਾਵਾਂ ਨਿਭਾਈਆਂ ਉਹ ਇਕ ਇਕ ਉਨ੍ਹਾਂ ਦੇ ਪੰਥਕ ਪ੍ਰੇਮ ਦੀ ਵੱਡੀ ਮਿਸਾਲ ਹਨ। ਉਨ੍ਹਾਂ ਨੇ ਹਾਸ਼ੀਏ ਉਤੇ ਉਡੀਕਦੇ ਪਏ ਅਨੇਕ ਨਾਨਕਪੰਥੀ ਭਾਈਚਾਰਿਆਂ ਅਤੇ ਕਬੀਲਿਆਂ- ਸਿਕਲੀਗਰਾਂ, ਵਣਜਾਰਿਆਂ, ਸਤਿਨਾਮੀਆਂ, ਰਮਈਆਂ, ਉਦਾਸੀਆਂ, ਨਿਰਮਲਿਆਂ, ਸੇਵਾਪੰਥੀਆਂ, ਸਿੰਧੀਆਂ ਅਤੇ ਦੱਖਣੀ ਸਿੱਖਾਂ ਵੱਲ ਪੰਥ ਦਾ ਧਿਆਨ ਦਿਵਾਇਆ। ਉਨ੍ਹਾਂ ਦੇ ਬੋਲਾਂ ਵਿੱਚੋਂ ਪਿਆਰ, ਮਿਠਾਸ, ਵੇਦਨਾ ਅਤੇ ਗੜ੍ਹਕਾ, ਇਨ੍ਹਾਂ ਸਾਰੀਆਂ ਖ਼ੂਬੀਆਂ ਦੇ ਇਕੱਠਿਆਂ ਹੀ ਦਰਸ਼ਨ ਹੁੰਦੇ ਸਨ।

ਆਪ ਜੀ ਦੀ 'ਭੁਲੇ ਵਿਸਰੇ ਨਾਨਕਪੰਥੀ' ਇਕ ਅਜਿਹੀ ਇਕਲੌਤੀ ਪੁਸਤਕ ਹੈ, ਜਿਸ ਨੇ ਸਿੱਖੀ ਦੀ ਨਿਰਾਲੀ ਫੁਲਵਾੜੀ ਦੇ ਵੱਖ-ਵੱਖ ਫੁੱਲਾਂ (ਸਿੱਖ ਸੰਗਤ ਅਤੇ ਸੰਸਥਾਵਾਂ) ਵਿਚਕਾਰ ਵਧਦੀਆਂ ਦੂਰੀਆਂ ਨੂੰ ਜਿੱਥੇ ਮੇਟਣ ਦਾ ਕੰਮ ਕੀਤਾ ਹੈ, ਉੱਥੇ ਵੱਖ-ਵੱਖ ਪੰਥਕ ਖੇਤਰਾਂ ਵਿਚ ਸਮਾਜ-ਸੇਵਾ ਲਈ ਸਮਰਪਿਤ, ਕਰਮਸ਼ੀਲ, ਗੁਰਮੁਖ ਸ਼ਖ਼ਸੀਅਤਾਂ ਨੂੰ ਆਪਸ ਵਿਚ ਜੋੜਨ ਅਤੇ ਸਰਗਰਮੀ ਨਾਲ ਮਿਲ ਕੇ ਕੰਮ ਕਰਨ ਲਈ ਧਰਾਤਲ ਤਿਆਰ ਕਰਨ ਹਿੱਤ ਮਹੱਤਵਪੂਰਨ ਯੋਗਦਾਨ ਪਾਇਆ। ਇਹ ਪੁਸਤਕ ਵੱਖ-ਵੱਖ ਪੰਥਕ ਧਿਰਾਂ ਨੂੰ ਹਲੂਣਾ ਦੇ ਕੇ ਜਗਾਉਣ ਦਾ ਵੱਡਾ ਸਬੱਬ ਬਣੀ ਹੈ।

ਮੈਨੂੰ ਯਾਦ ਹੈ ਕਿ 'ਗੁਰਮਤਿ ਪ੍ਰਕਾਸ਼' ਦੇ ਸੰਪਾਦਕ ਹੁੰਦਿਆਂ ਇਸ ਦੇ ਕੁਝ ਵਿਸ਼ੇਸ਼ ਅੰਕ, ਜਿਵੇਂ- ਸਿਕਲੀਗਰ-ਵਣਜਾਰੇ ਅੰਕ (ਅਕਤੂਬਰ ੨੦੦੨) ਅਤੇ ਗਿਆਨੀ ਦਿੱਤ ਸਿੰਘ ਅੰਕ (ਅਗਸਤ ੨੦੦੧), ਸ. ਸੁਖਦੇਵ ਸਿੰਘ ਲਾਜ ਦੀ ਪ੍ਰੇਰਨਾ ਅਤੇ ਥਾਪੜੇ ਦੀ ਬਦੌਲਤ ਹੀ ਪ੍ਰਕਾਸ਼ਿਤ ਹੋਏ ਸਨ। ਇੱਕੀਵੀਂ ਸਦੀ ਵਿਚ ਗਿਆਨੀ ਦਿੱਤ ਸਿੰਘ ਜੀ ਦੀ ਲਾਸਾਨੀ ਦੇਣ ਨੂੰ ਵਿਸ਼ਵ ਪੱਧਰ ਉੱਤੇ ਪੇਸ਼ ਕਰਨ ਦਾ ਮਾਣ, ਉਨ੍ਹਾਂ ਦੇ ਹਿੱਸੇ ਹੀ ਆਇਆ ਹੈ। ਪੰਜਾਬੀ ਯੂਨੀਵਰਸਿਟੀ ਦੇ 'ਨਾਨਕ ਪ੍ਰਕਾਸ਼

---

** ਡਾਇਰੈਕਟਰ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ, ਇੰਸਟੀਚਿਊਟ ਆਫ਼ ਅਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ (ਪਟਿਆਲਾ)-੧੪੭੦੨੧; ਮੋ:੯੭੨੨੭੦੭੭੭੨੫*

ਪਤ੍ਰਿਕਾ' ਦੇ ਦਸੰਬਰ ੨੦੦੫ ਅੰਕ ਵਿਚ ਪ੍ਰਕਾਸ਼ਿਤ 'ਸਿਕਲੀਗਰ ਕਬੀਲੇ : ਇਕ ਨਜ਼ਰ' ਸਿਰਲੇਖ ਹੇਠ ਪ੍ਰਕਾਸ਼ਿਤ ਮੇਰਾ ਇਕ ਲੇਖ, ਉਨ੍ਹਾਂ ਦੀ ਪੁਰਜ਼ੋਰ ਪ੍ਰੇਰਨਾ ਸਦਕਾ ਹੀ ਲਿਖਿਆ ਜਾਣਾ ਸੰਭਵ ਹੋਇਆ ਸੀ, ਜਿਸ ਨੂੰ ਬਾਅਦ ਵਿਚ ਉਨ੍ਹਾਂ ਆਪਣੀ ਪੁਸਤਕ ਦਾ ਹਿੱਸਾ ਬਣਾਇਆ। ਮੁੱਢਲੀ ਆਧਾਰ ਸਮੱਗਰੀ ਮੁਹੱਈਆ ਕਰਵਾਉਣ ਅਤੇ ਸੰਬੰਧਿਤ ਵਿਦਵਾਨਾਂ/ਸ਼ਖ਼ਸੀਅਤਾਂ ਨਾਲ ਸੰਪਰਕ ਕਰਨ/ਕਰਵਾਉਣ ਸਮੇਂ ਉਹ ਦਿਨ-ਰਾਤ ਦਾ ਫਾਸਲਾ ਵੀ ਭੁੱਲ ਜਾਂਦੇ ਸਨ।

ਸਿਕਲੀਗਰ ਵਣਜਾਰਿਆਂ ਅਤੇ ਹੋਰ ਨਾਨਕਪੰਥੀਆਂ ਲਈ ਸੇਵਾ ਨਿਭਾ ਰਹੀਆਂ ਸੰਸਥਾਵਾਂ ਅਤੇ ਸ਼ਖ਼ਸੀਅਤਾਂ ਨਾਲ ਉਨ੍ਹਾਂ ਨੇ ਬਹੁਤ ਨੇੜਲੇ ਅਤੇ ਪੀਢੇ ਰਿਸ਼ਤੇ ਕਾਇਮ ਕੀਤੇ ਹੋਏ ਸਨ। ਕਈ ਸੰਸਥਾਵਾਂ ਨੂੰ ਖੜ੍ਹੇ ਕਰਨ ਜਾਂ ਕਈਆਂ ਦੀ ਤਰੱਕੀ ਵਿਚ ਉਨ੍ਹਾਂ ਦਾ ਬੇਮਿਸਾਲ ਯੋਗਦਾਨ ਰਿਹਾ ਹੈ। ਗੁਰਮਤਿ ਮਿਸ਼ਨਰੀ ਕਾਲਜ ਦਿੱਲੀ ਅਤੇ ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਦੇ ਉਹ ਮੋਢੀ ਮੈਂਬਰਾਂ ਵਿੱਚੋਂ ਇੱਕ ਸਨ, ਉਨ੍ਹਾਂ ਨੇ 'ਛੁਪੇ ਰਹਿਣ ਦੀ ਚਾਹ' ਤਹਿਤ ਕਦੇ ਵੀ ਆਪਣਾ-ਆਪ ਨਹੀਂ ਜਣਾਇਆ। ਇੰਟਰਨੈਸ਼ਲ ਸਿੱਖ ਕਨਫੈਡਰੇਸ਼ਨ, ਸਿੱਖ ਕੌਂਸਲ ਆਫ ਸਕਾਟਲੈਂਡ, ਗੁਰੂ ਨਾਨਕ ਇੰਟਰਨੈਸ਼ਨਲ ਐਜੂਕੇਸ਼ਨ ਟਰੱਸਟ, ਨਿਸ਼ਕਾਮ ਸਿੱਖ ਵੈਲਫੇਅਰ ਕੌਂਸਲ, ਨਾਨਕ ਪੰਥੀ ਮੂਵਮੈਂਟ ਕਮੇਟੀ, ਸਮੇਤ ਅਨੇਕ ਸੰਸਥਾਵਾਂ ਨਾਲ ਮਿਲ ਕੇ ਕੰਮ ਕਰਨ ਦਾ ਸੁਭਾਗ, ਅੱਜ ਵੀ ਸੰਬੰਧਿਤ ਧਿਰਾਂ ਲਈ ਬੇਹਦ ਸੰਤੋਖਜਨਕ ਜਜ਼ਬਾਤੀ ਅਹਿਸਾਸ ਦਾ ਸਬੱਬ ਬਣਿਆ ਹੋਇਆ ਹੈ। ਉਨ੍ਹਾਂ ਸਿਕਲੀਗਰ ਬਸਤੀ, ਤਾਜਪੁਰ ਰੋਡ, ਲੁਧਿਆਣੇ ਵਿਚ ਗੁਰੂ ਅੰਗਦ ਦੇਵ ਵਿੱਦਿਅਕ ਭਲਾਈ ਕੌਂਸਲ ਵੱਲੋਂ ਸਿਕਲੀਗਰ ਭਾਈਚਾਰੇ ਲਈ ਕਾਇਮ ਕੀਤੇ ਭਾਈ ਬਾਜ ਸਿੰਘ ਪਬਲਿਕ ਸਕੂਲ ਲਈ ਸਿੱਖੀ ਦੀ ਸੇਵਾ ਭਾਵਨਾ ਤਹਿਤ ਸ਼ਿੱਦਤ ਨਾਲ ਦਿਨ-ਰਾਤ ਇੱਕ ਕਰਕੇ ਕੰਮ ਕੀਤਾ। ਕਿਸੇ ਵੀ ਕੰਮ ਨੂੰ ਉਹ ਮਿਸ਼ਨ ਬਣਾ ਕੇ ਕਰਦੇ ਸਨ ਅਤੇ ਇੱਕ ਇੱਕ ਕੰਮ ਲਈ ਸੈਂਕੜਿਆਂ ਦੀ ਗਿਣਤੀ ਵਿਚ ਵੱਖ-ਵੱਖ ਸੰਸਥਾਵਾਂ, ਅਦਾਰਿਆਂ ਅਤੇ ਸ਼ਖ਼ਸੀਅਤਾਂ ਨੂੰ ਚਿੱਠੀਆਂ ਭੇਜਣ ਦੀ ਸੇਵਾ ਉਹ ਕਿਸੇ ਵੱਡੀ ਸੰਸਥਾ ਦੇ ਦਫ਼ਤਰ ਵਾਂਗੂ ਨਿਭਾਉਂਦੇ ਰਹੇ।

੧੯ ਅਪ੍ਰੈਲ, ੨੦੨੩ ਈ. ਨੂੰ ਗੁਰੂ ਨਾਨਕ ਇੰਸਟੀਚਿਊਟ ਆਫ਼ ਗਲੋਬਲ ਸਟੱਡੀਜ਼, ਕੈਨੇਡਾ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਗੁਰਮੁਖੀ ਟਕਸਾਲ, ਪਟਿਆਲਾ ਦੇ ਸਹਿਯੋਗ ਨਾਲ 'ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਅਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ', ਬਹਾਦਰਗੜ੍ਹ (ਪਟਿਆਲਾ) ਵਿਖੇ ੩੦ ਵਿਦਵਾਨ ਪੰਥਕ ਸ਼ਖ਼ਸੀਅਤਾਂ ਦਾ ਸਨਮਾਨ ਸਮਾਗਮ ਰੱਖਿਆ ਗਿਆ। ਇਨ੍ਹਾਂ ੩੦ ਸਨਮਾਨਿਤ ਸ਼ਖ਼ਸੀਅਤਾਂ ਵਿਚ ਸ. ਸੁਖਦੇਵ ਸਿੰਘ ਜੀ ਲਾਜ ਦੀ ਸ਼ਮੂਲੀਅਤ ਨੇ ਸਾਡਾ ਸਭ ਦਾ ਮਾਣ ਵਧਾਇਆ। ਪੰਥਕ ਦਰਦ, ਤੜਪ ਅਤੇ ਜਜ਼ਬਾ ਏਨਾ ਪ੍ਰਬਲ ਸੀ ਕਿ ਅੰਤਮ ਵਿਦਾਇਗੀ ਤੋਂ ਪਹਿਲਾਂ ਬਿਮਾਰੀ ਦੀ

ਹਾਲਤ ਵਿਚ ਬਿਸਤਰ ਉੱਤੇ ਰਹਿੰਦਿਆਂ, ਜਾਂਦੇ ਜਾਂਦੇ ਹਲੂਣਾ ਦੇਣ ਵਾਲੀਆਂ ਦੋ ਕਿਰਤਾਂ ਪੰਥ ਦੀ ਝੋਲੀ ਪਾ ਗਏ:

**੧.** ਸਿੱਖਾਂ ਦਾ ਤੇਜੀ ਨਾਲ ਹੋ ਰਿਹਾ ਇਸਾਈ ਮਤ 'ਚ ਪਰਿਵਰਤਨ

**੨.** ਵਣਜਾਰਾ ਸਮਾਜ ਕੀ ਸਿੱਖ ਪੰਥ ਮੇਂ ਮਹਾਨ ਕੁਰਬਾਨੀਆਂ (ਹਿੰਦੀ)

ਅੰਤ ਵਿਚ ਇਹੀ ਕਹਿਣਾ ਬਿਲਕੁਲ ਦਰੁਸਤ ਹੋਵੇਗਾ ਕਿ ਸ. ਸੁਖਦੇਵ ਸਿੰਘ ਜੀ ਲਾਜ ਸਿੱਖ ਇਤਿਹਾਸ ਵਿਚ ਪੈਦਾ ਹੋਈਆਂ ਉਨ੍ਹਾਂ ਰੂਹਾਂ ਵਿੱਚੋਂ ਇੱਕ ਹਨ, ਜਿਨ੍ਹਾਂ ਨੇ ਪੰਥ ਦੇ ਵੱਡੇ-ਵਿਸ਼ਾਲ ਵਿਸ਼ਵਵਿਆਪੀ ਰੁੱਖ ਦੀਆਂ ਜੜ੍ਹਾਂ ਵਿਚ ਖਾਦ ਬਣ ਕੇ ਕੰਮ ਕੀਤਾ ਅਤੇ ਆਪਣੇ-ਆਪ ਨੂੰ ਸਦਾ ਲਈ ਗੁਰੂ ਦੇ ਪੰਥ ਵਿਚ ਹੀ ਵਿਲੀਨ ਕਰ ਦਿੱਤਾ। ਪੰਥਕ ਏਕਤਾ, ਇਕਸੁਰਤਾ ਅਤੇ ਸਾਂਝਾਂ ਕਾਇਮ ਕਰਨ ਹਿੱਤ ਸੇਵਾ ਦੇ ਖੇਤਰ ਵਿਚ ਸਮਰਪਿਤ ਸੰਸਥਾਵਾਂ ਵਿਚਕਾਰ ਉਨ੍ਹਾਂ ਦੇ ਯੋਗਦਾਨ ਨੂੰ ਨਾ ਤਾਂ ਭੁਲਾਇਆ ਜਾ ਸਕਦਾ ਹੈ ਅਤੇ ਨਾ ਹੀ ਨਜ਼ਰਅੰਦਾਜ਼ ਕਰ ਕੇ ਜਾਂ ਪਿੱਠ ਦੇ ਕੇ ਅਵੇਸਲੇ ਲੰਘਿਆ ਜਾ ਸਕਦਾ ਹੈ। ਉਨ੍ਹਾਂ ਦੀ ਬੜੀ ਤੀਬਰ ਖਾਹਿਸ਼ ਸੀ ਕਿ ਸਿੱਖ ਪੰਥ ਦੀ ਨਵੀਂ ਪੀੜ੍ਹੀ ਵਿੱਦਿਅਕ ਖੇਤਰ ਵਿਚ ਵੱਡੀਆਂ ਮੱਲਾਂ ਮਾਰੇ। ਉਹ ਇਸ ਨੁਕਤੇ ਨੂੰ ਵਾਰ ਵਾਰ ਅਕਸਰ ਦੁਹਰਾਉਂਦੇ ਕਿ ਸਾਡਾ ਹਰ ਗੁਰਦੁਆਰਾ ਆਪਣੇ ਬਜਟ ਦਾ ਘੱਟੋ ਘੱਟ ੫ ਪ੍ਰਤੀਸ਼ਤ ਹਿੱਸਾ ਲੋੜਵੰਦ ਬੱਚਿਆਂ ਦੀ ਪੜ੍ਹਾਈ ਨੂੰ ਸਮਰਪਿਤ ਕਰੇ। ਉਨ੍ਹਾਂ ਵੱਲੋਂ ਅਰੰਭੇ ਕਾਰਜਾਂ ਨੂੰ ਹੋਰ ਅੱਗੇ ਤੋਰਨ/ਵਧਾਉਣ ਲਈ ਲੋੜੀਂਦੇ ਉਪਰਾਲੇ ਜਾਰੀ ਰੱਖਣੇ ਚਾਹੀਦੇ ਹਨ। ਇਸ ਦਾ ਤਹੱਈਆ ਕਰਨਾ ਹੀ, ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਨਾ ਹੋਵੇਗਾ। ਉਨ੍ਹਾਂ ਦੀ ਪੰਥਪ੍ਰਸਤੀ ਨੂੰ ਅਨਿਕ ਵਾਰ ਪ੍ਰਣਾਮ! ਉਨ੍ਹਾਂ ਦੇ ਕਾਰਜ ਪ੍ਰੇਰਨਾ ਦਾ ਸਰੋਤ ਬਣ ਕੇ ਸਾਡੇ ਲਈ ਹਮੇਸ਼ਾ ਮਾਰਗ-ਦਰਸ਼ਨ ਦਾ ਕੰਮ ਕਰਨਗੇ। ਵਾਹਿਗੁਰੂ ਅੱਗੇ ਅਰਦਾਸ ਹੈ ਕਿ ਉਹ ਸਾਨੂੰ ਸਾਰਿਆਂ ਨੂੰ ਉਨ੍ਹਾਂ ਵੱਲੋਂ ਅਰੰਭੇ ਕਾਰਜਾਂ ਨੂੰ ਅੱਗੇ ਵਧਾਉਣ ਦੀ ਸੂਝ, ਸਮਝ, ਸ਼ਿੱਦਤ ਅਤੇ ਸਮਰੱਥਾ ਬਖਸ਼ਣ ਅਤੇ ਸਾਡੇ ਅੰਦਰ ਪੰਥਕ ਜਜ਼ਬੇ ਦੀ ਖੁਸ਼ਬੂ ਨੂੰ ਵੱਡੇ ਪੱਧਰ ਉੱਤੇ ਫੈਲਾਉਣ ਹਿੱਤ ਰੂਹਾਨੀ ਵਿਹਾਰਕ ਸ਼ਕਤੀ ਦਾ ਸੰਚਾਰ ਕਰਨ! ■

# ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ

*-ਭਾਈ ਰੇਸ਼ਮ ਸਿੰਘ ਸੁਖਮਨੀ ਸੇਵਾ ਵਾਲੇ**

ਪਿਆਰਿਓ, ਦੁਨਿਆਵੀ ਰਿਸ਼ਤੇ ਇੱਕ ਟੁੱਟੇ ਹੋਏ ਕੱਚ ਦੇ ਸ਼ੀਸ਼ੇ ਦੀ ਤਰ੍ਹਾਂ ਹੁੰਦੇ ਹਨ। ਇਨ੍ਹਾਂ ਸੰਸਾਰੀ ਰਿਸ਼ਤਿਆਂ ਦਾ ਕਦੇ ਵੀ ਪਤਾ ਨਹੀਂ ਹੁੰਦਾ ਕਿ ਇਨ੍ਹਾਂ ਕੱਚ ਦੇ ਸ਼ੀਸ਼ੇ ਵਾਂਗੂੰ ਕਿਸ ਵੇਲੇ, ਕਿੱਥੇ ਅਤੇ ਕਿਸ ਜਗ੍ਹਾ 'ਤੇ ਤਿੜਕ ਜਾਣਾ ਹੁੰਦਾ ਹੈ। ਇਹ ਸੰਸਾਰੀ ਰਿਸ਼ਤੇ ਸਿਰਫ਼ ਇਕ-ਦੂਜੇ ਪ੍ਰਤੀ ਕੰਮਾਂ-ਕਾਰਾਂ ਦੀ ਪ੍ਰਾਪਤੀ ਤਕ ਹੀ ਸੀਮਿਤ ਹੁੰਦੇ ਹਨ।

ਪਿਆਰਿਓ, ਇਨ੍ਹਾਂ ਰਿਸ਼ਤਿਆਂ ਦਾ ਇਕ ਬਿਰਦ ਹੁੰਦਾ ਹੈ ਕਿ ਜਿਨ੍ਹਾਂ ਚਿਰ ਤਕ ਕੋਈ ਇਨਸਾਨ ਆਪਣੇ ਭੈਣ-ਭਰਾਵਾਂ, ਦੋਸਤਾਂ-ਮਿੱਤਰਾਂ ਅਤੇ ਸਾਕ-ਸੰਬੰਧੀਆਂ ਦੇ ਕੰਮਾਂ-ਕਾਰਾਂ ਵਿਚ ਪੂਰਾ ਪੂਰਾ ਸਾਥ ਦਿੰਦਾ ਰਹਿੰਦਾ ਹੈ ਅਤੇ ਉਨ੍ਹਾਂ ਦੇ ਦੁਨਿਆਵੀ ਕੰਮਾਂ-ਕਾਰਾਂ ਨੂੰ ਆਪਣਾ ਵੱਡਾ ਫ਼ਰਜ਼ ਸਮਝ ਕੇ ਕਰਦਾ ਰਹਿੰਦਾ ਹੈ, ਉਨ੍ਹਾਂ ਚਿਰ ਤਾਂ ਇਹ ਦੁਨਿਆਵੀ ਰਿਸ਼ਤੇ ਇਕ ਚੱਟਾਨ ਦੀ ਤਰ੍ਹਾਂ ਜੁੜੇ ਹੋਏ ਬਹੁਤ ਹੀ ਮਜ਼ਬੂਤ ਦਿਸਣ ਲੱਗਦੇ ਹਨ ਪਰ ਜਦੋਂ ਕੋਈ ਵੀ ਇਨਸਾਨ ਆਪਣੇ ਭੈਣ-ਭਰਾਵਾਂ, ਦੋਸਤਾਂ-ਮਿੱਤਰਾਂ ਅਤੇ ਸਾਕ-ਸੰਬੰਧੀਆਂ ਨੂੰ ਕਿਸੇ ਵੀ ਕੰਮ ਤੋਂ ਆਪਣੀ ਅਸਮਰੱਥਾ ਦਿਖਾਉਣ ਲੱਗ ਜਾਂਦਾ ਹੈ ਜਾਂ ਉਹ ਉਨ੍ਹਾਂ ਮੁਤਾਬਕ ਚੱਲਣ ਤੋਂ ਨਾਂਹ ਕਰ ਦਿੰਦਾ ਹੈ ਤਾਂ ਦੁਨੀਆ ਵਿਚ ਵਿਚਰਨ 'ਤੇ ਆਮ ਹੀ ਵੇਖੀਦਾ ਹੈ ਕਿ ਇਹ ਦੁਨਿਆਵੀ ਰਿਸ਼ਤੇ ਟੁੱਟਦੇ ਕੀ, ਦੁਸ਼ਮਣਾਂ ਨਾਲੋਂ ਵੀ ਵੱਧ ਇਕ-ਦੂਜੇ ਪ੍ਰਤੀ ਨਫ਼ਰਤ ਕਰਨ ਲੱਗ ਜਾਂਦੇ ਹਨ। ਇਸੇ ਪ੍ਰਥਾਇ ਹੀ ਮਹਾਨ ਸਤਿਗੁਰੂ ਧੰਨ ਧੰਨ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੀ ਪਾਵਨ ਬਾਣੀ ਦੇ ਪਾਵਨ ਬੋਲਾਂ ਵਿਚ ਇਨ੍ਹਾਂ ਦੁਨਿਆਵੀਂ ਰਿਸ਼ਤਿਆਂ ਦੀ ਹੋਂਦ ਪ੍ਰਤੀ ਆਪਣਾ ਉਪਦੇਸ਼ ਦਿੱਤਾ ਹੈ ਕਿ ਪਿਆਰਿਆ:

*ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ॥*
*ਜਿਤ ਦਿਨਿ ਉਨ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੬੦)*

*ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੧੮)*

ਮਹਾਨ ਸਤਿਗੁਰੂ ਜੀ ਆਪਣੇ ਇਸ ਪਾਵਨ ਉਪਦੇਸ਼ ਵਿਚ ਮਨੁੱਖ ਨੂੰ ਬਹੁਤ ਹੀ ਸੁਚੇਤ ਕਰ ਰਹੇ ਹਨ ਕਿ ਪਿਆਰਿਆ, ਇਹ ਜੋ ਵੀ ਸੰਸਾਰ ਵਿਚ ਸਭ ਰਿਸ਼ਤੇ ਇਕ-ਦੂਜੇ ਨਾਲ ਜੁੜੇ ਹੋਏ ਹਨ ਇਹ ਸਭ ਆਪੋ-ਆਪਣੇ ਮਤਲਬ ਲਈ ਹੀ ਇਕ-

** ੨, ਸਰਦਾਰ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. ੯੮੧੫੧-੪੩੫੨੬*

ਦੂਜੇ ਨਾਲ ਜੁੜੇ ਹੋਏ ਹਨ। ਯਾਦ ਰੱਖੀਂ, ਜਿਸ ਦਿਨ ਤੂੰ ਇਨ੍ਹਾਂ ਦੁਨਿਆਵੀ ਭੈਣ-ਭਰਾਵਾਂ, ਦੋਸਤਾਂ-ਮਿੱਤਰਾਂ ਅਤੇ ਸਭ ਸਾਕ-ਸੰਬੰਧੀਆਂ ਨੂੰ ਉਨ੍ਹਾਂ ਦੇ ਕਿਸੇ ਵੀ ਕੰਮ-ਕਾਰ ਕਰਨ ਤੋਂ ਅਸਮਰੱਥਾ ਜ਼ਾਹਿਰ ਕਰ ਦਿੱਤੀ ਤਾਂ ਇਹ ਸੰਸਾਰੀ ਕੁਟੰਬ ਦੇ ਸਾਰੇ ਸਾਕ-ਸੰਬੰਧੀ ਤੈਨੂੰ ਇਸ ਤਰ੍ਹਾਂ ਨਕਾਰ ਕੇ ਰੱਖ ਦੇਣਗੇ ਜਿਸ ਤਰ੍ਹਾਂ ਦੁਨੀਆ ਵਿਚ ਜਿਉਂਦੇ ਜੀਅ ਇਸ ਦਾ ਸਾਡੇ ਨਾਲ ਕੋਈ ਰਿਸ਼ਤਾ ਤਕ ਨਹੀਂ ਹੁੰਦਾ। ਸੋ ਪਿਆਰਿਆ, ਜਦੋਂ ਤੈਨੂੰ ਮਹਾਨ ਸਤਿਗੁਰੂ ਜੀ ਦੇ ਪਾਵਨ ਉਪਦੇਸ਼ਾਂ ਮੁਤਾਬਕ ਇਨ੍ਹਾਂ ਦੁਨਿਆਵੀ ਰਿਸ਼ਤਿਆਂ ਦੀ ਅਸਲ ਅਸਲੀਅਤ ਦਾ ਸਭ ਕੁਝ ਪਤਾ ਲੱਗ ਗਿਆ ਤਾਂ ਉਸ ਦਿਨ ਤੈਨੂੰ ਵੱਡੀ ਸਮਝ ਪੈ ਜਾਵੇਗੀ ਕਿ ਇਸ ਸੰਸਾਰ ਵਿਚ ਰੱਬ ਤੋਂ ਸਿਵਾਏ ਇਨਸਾਨ ਦਾ ਹੋਰ ਕੋਈ ਵੀ ਆਸਰਾ ਨਹੀਂ ਹੈ, ਐਸੀ ਵੱਡੀ ਸੋਝੀ ਪ੍ਰਗਟ ਹੋਣ 'ਤੇ ਐਸਾ ਪਿਆਰਾ ਸਿੱਖ ਮਹਾਨ ਸਤਿਗੁਰੂ ਜੀ ਦੇ ਇਸ ਪਾਵਨ ਉਪਦੇਸ਼ ਦੀ ਵੱਡੀ ਕਮਾਈ ਕਰਨੀ ਸ਼ੁਰੂ ਕਰ ਦਿੰਦਾ ਹੈ ਕਿ ਸਤਿਗੁਰੂ ਜੀ:

*ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥*
*ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩)*

ਸੋ ਜਿਹੜਾ ਵੀ ਗੁਰੂ ਕਾ ਪਿਆਰਾ ਸਿੱਖ ਮਹਾਨ ਸਤਿਗੁਰੂ ਜੀ ਦੇ ਇਸ ਪਵਿੱਤਰ ਉਪਦੇਸ਼ ਨੂੰ ਆਪਣੇ ਹਿਰਦੇ ਅੰਦਰ ਦ੍ਰਿੜ੍ਹ ਕਰ ਕੇ ਕਮਾਉਣ ਦਾ ਯਤਨ ਸ਼ੁਰੂ ਕਰ ਲੈਂਦਾ ਹੈ, ਐਸਾ ਪਿਆਰਾ ਸਿੱਖ ਦੁਨੀਆ ਦੇ ਤਮਾਮ ਦੁਨਿਆਵੀ ਰਿਸ਼ਤਿਆਂ ਤੋਂ ਉੱਪਰ ਉੱਠ ਕੇ, ਉਹ ਮਹਾਨ ਸਤਿਗੁਰੂ ਜੀ ਨੂੰ ਹੀ ਆਪਣਾ ਮਾਂ-ਪਿਉ, ਭੈਣ-ਭਰਾ ਅਤੇ ਸਾਕ-ਸੰਬੰਧੀ ਸਮਝਣ ਲੱਗ ਪੈਂਦਾ ਹੈ ਅਤੇ ਐਸਾ ਪਿਆਰਾ ਸਿੱਖ ਦੁਨੀਆ ਦੇ ਤਮਾਮ ਦੁਨਿਆਵੀ ਰਿਸ਼ਤਿਆਂ ਦੇ ਵੱਡੇ-ਵੱਡੇ ਧੜਿਆਂ ਨੂੰ ਤਿਲਾਂਜਲੀ ਦੇ ਕੇ, ਉਹ ਆਪਣੇ ਮਹਾਨ ਸਤਿਗੁਰੂ ਜੀ ਦੇ ਪਵਿੱਤਰ ਚਰਨਾਂ ਵਿਚ ਹੀ ਆਪਣਾ ਸਾਰਾ ਜੀਵਨ ਸਮਰਪਿਤ ਕਰ ਦਿੰਦਾ ਹੈ ਅਤੇ ਐਸਾ ਪਿਆਰਾ ਸਿੱਖ ਆਪਣੇ ਗੁਰਸਿੱਖੀ ਦੇ ਪਿਆਰੇ ਜੀਵਨ ਨੂੰ ਜੀਅ ਕੇ ਇਸ ਪਵਿੱਤਰ ਹੁਕਮ ਮੁਤਾਬਕ ਢਾਲਣ ਦਾ ਪੂਰਾ-ਪੂਰਾ ਯਤਨ ਕਰਨ ਲੱਗ ਜਾਂਦਾ ਹੈ ਕਿ:

*ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ॥*
*ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ॥*
*ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ॥*
*ਹਮਾਰਾ ਧੜਾ ਹਰਿ ਰਹਿਆ ਸਮਾਈ॥੧॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩੬੬)*

ਸੋ ਸਤਿਗੁਰੂ ਜੀ ਦੇ ਇਸ ਪਾਵਨ ਹੁਕਮ ਮੁਤਾਬਕ ਇਕ ਦੁਨੀਆਦਾਰ ਮਨੁੱਖ ਆਪਣੇ ਸਭ ਦੋਸਤਾਂ-ਮਿਤਰਾਂ, ਭੈਣ-ਭਰਾਵਾਂ ਅਤੇ ਪੁੱਤਰਾਂ-ਧੀਆਂ ਨੂੰ ਹੀ ਆਪਣਾ ਵੱਡਾ ਆਸਰਾ ਸਮਝਦਾ ਹੈ ਜਾਂ ਉਹ ਆਪਣੇ ਕੁੜਮ, ਚਾਚੇ-ਤਾਏ, ਮਾਮੇ-ਮਾਸੜ,

ਜਵਾਈ ਜਾਂ ਹੋਰ ਦੁਨਿਆਵੀ ਸਾਕ-ਸੰਬੰਧੀਆਂ ਨੂੰ ਹੀ ਆਪਣਾ ਵੱਡਾ ਆਸਰਾ ਸਮਝਦਾ ਹੈ ਜਾਂ ਉਹ ਦੁਨੀਆ ਦੇ ਬਹੁਤ ਵੱਡੇ ਵੱਡੇ ਚੌਧਰੀਆਂ, ਪ੍ਰਧਾਨ ਜਾਂ ਹੋਰ ਵੱਡੇ-ਵੱਡੇ ਅਹੁਦਿਆਂ ਵਾਲੇ ਮਾਇਆਧਾਰੀ ਮਨੁੱਖਾਂ ਨੂੰ ਹੀ ਆਪਣਾ ਵੱਡਾ ਆਸਰਾ ਸਮਝਦਾ ਹੈ ਪਰ, ਧੰਨ ਹੁੰਦਾ ਹੈ ਉਹ ਗੁਰੂ ਕਾ ਪਿਆਰਾ ਸਿੱਖ, ਜਿਹੜਾ ਇਨ੍ਹਾਂ ਦੁਨੀਆ ਦੇ ਤਮਾਮ ਰਿਸ਼ਤਿਆਂ ਤੋਂ ਉਤਾਂਹ ਉੱਠ ਕੇ ਆਪਣੇ ਮਹਾਨ ਸਤਿਗੁਰੂ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਆਪਣਾ ਅਸਲ ਆਸਰਾ ਸਮਝ ਬੈਠਦਾ ਹੈ ਐਸਾ ਪਿਆਰਾ ਸਿੱਖ ਆਪਣੇ ਮਹਾਨ ਸਤਿਗੁਰੂ ਜੀ ਦੇ ਡਰ ਅਤੇ ਪਿਆਰ ਵਿਚ ਰਹਿ ਕੇ ਇੰਨਾ ਬੇਪਰਵਾਹ ਅਤੇ ਨਿਡਰ ਹੋ ਜਾਂਦਾ ਹੈ ਕਿ ਐਸੇ ਰੱਬੀ ਪਿਆਰੇ ਨੂੰ ਸੰਸਾਰ ਕੀ, ਸੰਸਾਰ ਵਿਚ ਰਹਿੰਦੇ ਹੋਏ ਸਭ ਜੀਵ-ਜੰਤੂ ਵੀ ਉਸ ਨੂੰ ਬਹੁਤ ਪਿਆਰ ਕਰਨ ਲੱਗ ਜਾਂਦੇ ਹਨ।

ਸੋ ਗੁਰੂ ਕਿ ਪਿਆਰਿਓ, ਆਉ ਅੱਜ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣ ਜਾਈਏ ਅਤੇ ਮਹਾਨ ਸਤਿਗੁਰੂ ਜੀ ਦੇ ਪਾਵਨ ਹੁਕਮਾਂ ਮੁਤਾਬਕ, ਇਨ੍ਹਾਂ ਦੁਨਿਆਵੀ ਰਿਸ਼ਤਿਆਂ ਵਿਚ ਵਿਚਰਦੇ ਹੋਏ ਅਤੇ ਇਨ੍ਹਾਂ ਦੁਨਿਆਵੀ ਰਿਸ਼ਤਿਆਂ ਤੋਂ ਉਤਾਂਹ ਉੱਠ ਕੇ ਸਦਾ-ਸਦਾ ਲਈ ਆਪਣੇ ਮਹਾਨ ਸਤਿਗੁਰੂ ਜੀ ਨੂੰ ਹੀ ਆਪਣਾ ਮਾਂ-ਪਿਉ, ਭੈਣ-ਭਰਾ, ਦੋਸਤ-ਮਿੱਤਰ ਅਤੇ ਸਾਕ ਸੰਬੰਧੀ ਸਮਝ ਕੇ, ਆਪਣੇ ਪਿਆਰੇ ਸਤਿਗੁਰੂ ਜੀ ਦੀ ਪਿਆਰੀ ਗੋਦੀ ਦਾ ਸਦਾ ਸਦਾ ਲਈ ਅਨੰਦ ਮਾਣਦੇ ਰਹੀਏ।

---

## ਜ਼ਿਲ੍ਹਾ ਗੁਰਦਾਸਪੁਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਰਣਜੀਤ ਸਿੰਘ ਵੜੈਚ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਗੁਰੂ ਰਾਮਦਾਸ ਜੀ ਦੇ ੪੫੦ ਸਾਲਾ ਗੁਰਿਆਈ ਗੁਰਪੁਰਬ ਅਤੇ ਸ੍ਰੀ ਗੁਰੂ ਅਮਰਦਾਸ ਜੀ ੪੫੦ ਸਾਲਾ ਜੋਤੀ ਜੋਤਿ ਗੁਰਪੁਰਬ ਨੂੰ ਸਮਰਪਿਤ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਸਾਹਿਬ ਪਾਤਸ਼ਾਹੀ ਪੰਜਵੀਂ, ਓਠੀਆਂ, ਹਲਕਾ ਕਾਲਾ ਅਫਗਾਨਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ੧੯ ਤੋਂ ੨੧ ਅਗਸਤ, ੨੦੨੪ ਈ. ਤਕ ਗੁਰਮਤਿ ਸਮਾਗਮ ਕਰਵਾਏ ਗਏ। ਇਸ ਦੌਰਾਨ ੨੧ ਅਗਸਤ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ੧੦੮ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ। ਇਸ ਮੌਕੇ ਧਰਮ ਪ੍ਰਚਾਰ ਕਮੇਟੀ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

---

ਅਗਸਤ ੨੦੨੪ ਦਾ ਬਾਕੀ:

# ਮਨੋਵਿਗਿਆਨ: ਸਰੀਰਕ ਸੋਸ਼ਣ ਅਤੇ ਧਰਮ ਪਰਿਵਰਤਨ

*-ਸ. ਮਨਪ੍ਰੀਤ ਸਿੰਘ ਬਾਜ**

**ਧਰਮ ਦੀ ਆੜ ਵਿਚ ਸੋਸ਼ਣ:** ਜਿਵੇਂ-ਜਿਵੇਂ ਅਖੌਤੀ ਡੇਰਿਆਂ, ਬਾਬਿਆਂ, ਪੀਰਾਂ, ਫਕੀਰਾਂ ਤੇ ਹੁਣ ਅਖੌਤੀ ਪਾਸਟਰਾਂ ਦਾ ਹੜ੍ਹ ਆਇਆ, ਉਵੇਂ-ਉਵੇਂ ਹੀ ਸਰੀਰਕ ਸੋਸ਼ਣ ਦੀਆਂ ਘਟਨਾਵਾਂ ਵਿਚ ਵੀ ਵਾਧਾ ਹੁੰਦਾ ਗਿਆ। ਅਜਿਹੇ ਅਨੇਕ ਕੇਸ ਪੁਲਿਸ ਕੋਲ ਦਰਜ ਹੋਏ ਅਤੇ ਕਈ ਅਖੌਤੀ ਬਾਬਿਆਂ ਨੂੰ ਸਜ਼ਾ ਵੀ ਹੋਈ। ਅਜਿਹੀਆਂ ਸਰੀਰਕ ਸੋਸ਼ਣ ਦੀਆਂ ਘਟਨਾਵਾਂ ਬਾਰੇ ਅਨੇਕਾਂ ਖ਼ਬਰਾਂ ਅਖ਼ਬਾਰਾਂ ਤੇ ਟੀ.ਵੀ. ਉੱਪਰ ਆ ਚੁੱਕੀਆਂ ਹਨ ਅਤੇ ਇੰਟਰਨੈਟ-ਸੋਸ਼ਲ ਮੀਡੀਆ ਉੱਪਰ ਮੌਜੂਦ ਹਨ।

ਇੱਥੇ ਵਿਚਾਰਨਯੋਗ ਤਾਂ ਇਹ ਹੈ ਕਿ ਸਿੱਖੀ ਸਿਧਾਂਤ ਅਜਿਹੇ ਕੂੜ ਦਾ ਖੰਡਨ ਕਰਦੇ ਹਨ ਤਾਂ ਫਿਰ ਸਿੱਖ ਕੌਮ ਦੀ ਜ਼ਿਕਰਯੋਗ ਗਿਣਤੀ ਅਜਿਹੇ ਝੂਠੇ ਲੋਕਾਂ ਦੇ ਜਾਲ ਵਿਚ ਕਿਵੇਂ ਫਸ ਰਹੀ ਹੈ? ਸਿੱਖੀ ਸਿਧਾਂਤ ਅਜਿਹੇ ਝੂਠੇ ਲੋਕਾਂ ਦਾ ਜਿੱਥੇ ਪਰਦਾਫਾਸ਼ ਕਰਦੇ ਹਨ, ਉੱਥੇ ਹੀ ਪਰਮਾਤਮਾ ਦੇ ਰਹੱਸਮਈ ਭੇਦਾਂ ਦੇ ਦਰਸ਼ਨ ਕਰਵਾਉਂਦੇ ਹਨ ਤਾਂ ਜੋ ਸਿੱਖ ਸਿੱਧੇ ਰੂਪ ਵਿਚ ਪਰਮਾਤਮਾ ਨਾਲ ਜੁੜ ਸਕੇ। ਪਰੰਤੂ ਗੁਰਬਾਣੀ ਦਾ ਅਧਿਐਨ ਕੀਤੇ ਬਿਨਾਂ, ਸਮਝੇ ਬਿਨਾਂ ਤੇ ਮੰਨੇ ਬਿਨਾਂ ਜਿਹੜੇ ਸਿੱਖ ਅਖੌਤੀ ਬਾਬਿਆਂ ਜਾਂ ਪਾਸਟਰਾਂ ਕੋਲ ਜਾ ਕੇ ਆਪਣਾ ਭਲਾ ਹੋਣਾ ਲੋਚਦੇ ਹਨ ਉਹ ਸਭ ਤੋਂ ਵੱਡੇ ਮੂਰਖ ਤੇ ਨੀਚ ਹਨ ਕਿਉਂਕਿ ਉਹ ਸਦੀਵੀ ਸੱਚ ਨੂੰ ਛੱਡ ਕੇ ਝੂਠ ਨਾਲ ਜਾ ਜੁੜਦੇ ਹਨ। ਧਰਮ ਦੀ ਆੜ ਵਿਚ ਸਰੀਰਕ ਸੋਸ਼ਣ ਕਰਨ ਦੇ ਵਰਤਾਰੇ ਨੂੰ ਰੋਕਣ ਲਈ ਸਿੱਖੀ ਸਿਧਾਂਤਾਂ ਦੀ ਰੋਸ਼ਨੀ ਵਿਚ ਕਾਰਜਸ਼ੀਲ ਹੋਣਾ ਸਮੁੱਚੀ ਸਿੱਖ ਕੌਮ ਦੀ ਜ਼ਿੰਮੇਵਾਰੀ ਹੈ ਤਾਂ ਜੋ ਭਟਕੇ ਹੋਏ ਸਿੱਖਾਂ ਨੂੰ ਸਿੱਖੀ ਮਾਰਗ ਵੱਲ ਮੋੜਿਆ ਜਾ ਸਕੇ।

**ਈਸਾਈਆਂ ਵੱਲੋਂ ਸਿੱਖਾਂ ਦੇ ਧਰਮ ਪਰਿਵਰਤਨ-** ਸੰਨ ੧੮੩੯ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਦੇ ਅਕਾਲ ਚਲਾਣਾ ਕਰ ਜਾਣ ਤੋਂ ਬਾਅਦ ਧੀਮੀ ਗਤੀ ਨਾਲ ਅਤੇ ਸੰਨ ੧੮੪੯ ਵਿਚ ਪੰਜਾਬ ਉੱਪਰ ਪੂਰਾ ਕਬਜ਼ਾ ਕਰਨ ਤੋਂ ਬਾਅਦ ਈਸਾਈ ਮਿਸ਼ਨਰੀ ਪ੍ਰਚਾਰਕਾਂ ਵੱਲੋਂ ਤੁਰੰਤ ਈਸਾਈਅਤ ਦਾ ਪ੍ਰਚਾਰ ਖੁੱਲ੍ਹੇਆਮ ਸਰਕਾਰੀ ਸਹਾਇਤਾ ਨਾਲ ਸ਼ੁਰੂ ਕਰ ਦਿੱਤਾ ਗਿਆ ਸੀ। ਜ਼ਿਕਰਯੋਗ ਹੈ ਕਿ ਉਸ ਸਮੇਂ ਤੀਕ ਪੰਜਾਬ ਰਾਜ ਦੇ ਆਮ ਮੂਲ-ਨਿਵਾਸੀ ਅੰਗਰੇਜ਼ੀ ਭਾਸ਼ਾ ਦੀ ਚੰਗੀ ਜਾਣਕਾਰੀ ਰੱਖਣ ਵਾਲੇ ਨਹੀਂ ਸਨ ਕਿਉਂਕਿ ਪੰਜਾਬ ਅੰਦਰ ਖ਼ਾਲਸਾ ਸਰਕਾਰ ਦੀ ਰਾਜ ਭਾਸ਼ਾ ਅੰਗਰੇਜ਼ੀ ਨਹੀਂ ਸੀ, ਇਸ ਲਈ ਈਸਾਈ ਧਰਮ ਦਾ ਅਧਿਆਤਮਿਕ ਗਿਆਨ ਪ੍ਰਾਪਤ ਕਰਨਾ ਕਿਸੇ ਵੀ ਪੰਜਾਬੀ ਜਾਂ ਸਿੱਖ ਵਾਸਤੇ ਸੰਭਵ ਨਹੀਂ ਸੀ। ਪੰਜਾਬੀਆਂ ਖ਼ਾਸਕਰ ਸਿੱਖਾਂ ਨੂੰ ਈਸਾਈ ਬਣਾਉਣ

*ਈਮੇਲ ਪਤਾ: baaz332211@gmail.com ਮੋ: ੯੫੩੦੭੪੪੧੨੨

ਲਈ ਅੰਗਰੇਜ਼ਾਂ ਵੱਲੋਂ ਵੱਡੀਆਂ ਯੋਜਨਾਵਾਂ ਅਮਲ ਵਿਚ ਲਿਆਂਦੀਆਂ ਗਈਆਂ ਸਨ, ਜਿਸ ਤਹਿਤ ਆਮ ਲੋਕਾਂ ਨੂੰ ਜਿੱਥੇ ਈਸਾਈ ਬਣਾਉਣ ਲਈ ਅਨੇਕਾਂ ਤਰ੍ਹਾਂ ਦੇ ਲਾਲਚ ਦਿੱਤੇ ਜਾਂਦੇ ਸਨ, ਉੱਥੇ ਹੀ ਵੱਖ-ਵੱਖ ਢੰਗਾਂ ਨਾਲ ਡਰਾਉਣਾ ਅਤੇ ਧਮਕਾਉਣਾ ਵੀ ਸ਼ਾਮਲ ਸੀ। ਅੰਗਰੇਜ਼ ਹਕੂਮਤ ਵੱਲੋਂ ਅਨੇਕਾਂ ਸਕੂਲ, ਹਸਪਤਾਲ, ਸਮਾਜ ਭਲਾਈ ਕੇਂਦਰ ਤੇ ਆਸ਼ਰਮ ਆਦਿ ਖੋਲ੍ਹੇ ਗਏ ਸਨ ਜਿਨ੍ਹਾਂ ਨੂੰ ਧਰਮ ਪਰਿਵਰਤਨ ਕਰਵਾਉਣ ਦੇ ਸਾਧਨਾਂ ਵਜੋਂ ਵਰਤਿਆ ਜਾਂਦਾ ਸੀ, ਭਾਵ ਗ਼ਰੀਬ, ਬੇਸਹਾਰਾ ਤੇ ਦੁਖੀ ਲੋਕਾਂ ਦੀਆਂ ਮਜ਼ਬੂਰੀਆਂ ਦਾ ਫਾਇਦਾ ਚੁੱਕ ਕੇ ਉਨ੍ਹਾਂ ਦਾ ਧਰਮ ਪਰਿਵਰਤਨ ਕੀਤਾ ਜਾਂਦਾ ਸੀ।

ਅੰਗਰੇਜ਼ਾਂ ਵੱਲੋਂ ਪੰਜਾਬੀਆਂ ਖ਼ਾਸਕਰ ਸਿੱਖਾਂ ਉੱਪਰ ਅੰਤਾਂ ਦਾ ਸਰੀਰਕ ਅਤੇ ਮਾਨਸਿਕ ਤਸ਼ੱਦਦ ਕੀਤਾ ਜਾਂਦਾ ਸੀ। ਅਜਿਹੇ ਜ਼ੁਲਮੀ ਹਾਲਾਤ ਵਿਚ ਲੋਕਾਂ ਨੂੰ ਡਰਾ-ਧਮਕਾ ਕੇ ਜ਼ਬਰੀ ਧਰਮ ਪਰਿਵਰਤਨ ਕਰਵਾਉਣਾ ਕਿਸੇ ਹੱਦ ਤੀਕ ਸੌਖਾ ਕਾਰਜ ਸੀ। ਲੋਕਾਂ ਦਾ ਧਰਮ ਪਰਿਵਰਤਨ ਕਰਨ ਲਈ ਅੰਗਰੇਜ਼ ਹੁਕਮਰਾਨਾਂ ਦੀ ਮਾਨਸਿਕਤਾ ਏਨੀ ਨੀਵੀਂ ਹੋ ਚੁੱਕੀ ਸੀ ਕਿ ਉਨ੍ਹਾਂ ਨੇ ਖ਼ਾਲਸਾ ਰਾਜ ਦਾ ਪੂਰਨ ਖ਼ਾਤਮਾ ਕਰਨ ਦੀ ਮਨਸ਼ਾ ਨਾਲ ਖ਼ਾਲਸਾ ਰਾਜ ਦੇ ਆਖ਼ਰੀ ਵਾਰਿਸ ਮਹਾਰਾਜਾ ਦਲੀਪ ਸਿੰਘ (ਨਾਬਾਲਗ) ਦਾ ਧੋਖੇ ਨਾਲ ਧਰਮ ਪਰਿਵਰਤਨ ਕਰ ਕੇ ਈਸਾਈ ਬਣਾ ਦਿੱਤਾ ਸੀ ਅਤੇ ਕਈ ਸਾਲ ਉਸ ਨੂੰ ਉਸ ਦੀ ਜਨਮ-ਭੂਮੀ, ਧਰਮ, ਪਰਿਵਾਰ, ਲੋਕ ਤੇ ਸੱਭਿਆਚਾਰ ਦੀ ਭਿਣਕ ਤਕ ਨਾ ਪੈਣ ਦਿੱਤੀ। ਇਸ ਲਈ ਸੰਭਵ ਹੈ ਕਿ ਅੰਗਰੇਜ਼ ਰਾਜ ਦੇ ਸਮੇਂ ਤੋਂ ਪੰਜਾਬ ਅੰਦਰ ਵੱਸਦੇ ਬਹੁਤੇ ਈਸਾਈ ਲੋਕਾਂ ਦੇ ਵੱਡੇ-ਵਡੇਰੇ ਕਿਸੇ ਲਾਲਚ-ਵੱਸ ਜਾਂ ਜ਼ੁਲਮਾਂ ਤੋਂ ਡਰਦਿਆਂ ਈਸਾਈ ਬਣੇ ਹੋਣਗੇ, ਜਿਸ ਨੂੰ ਸਹੀ ਮਾਇਨੇ ਵਿਚ ਧਰਮ ਪਰਿਵਰਤਨ ਨਹੀਂ ਕਿਹਾ ਜਾ ਸਕਦਾ। ਇਤਿਹਾਸ ਗਵਾਹ ਹੈ ਕਿ ਅੰਗਰੇਜ਼ ਹਾਕਮਾਂ ਨੇ ਜਿੱਥੇ ਮਨੁੱਖਤਾ ਉੱਪਰ ਜ਼ੁਲਮਾਂ ਦੀਆਂ ਹੱਦਾਂ ਪਾਰ ਕੀਤੀਆਂ, ਉੱਥੇ ਹੀ ਨੀਚਤਾ ਦੀ ਸਿਖ਼ਰ ਨੂੰ ਵੀ ਛੂਹਿਆ ਸੀ।

**ਕੁਝ ਪਾਸਟਰਾਂ ਵੱਲੋਂ ਸਿੱਖਾਂ ਉੱਪਰ ਮਨੋਵਿਗਿਆਨਕ ਤਕਨੀਕਾਂ ਦੀ ਵਰਤੋਂ-** ਭਾਵੇਂ ਕਿ ਸਿੱਖ ਧਰਮ ਕਿਸੇ ਵੀ ਧਰਮ ਦੇ ਪ੍ਰਚਾਰ ਕਰਨ ਉੱਪਰ ਕਿੰਤੂ ਕਰਨ ਦੀ ਆਗਿਆ ਨਹੀਂ ਦਿੰਦਾ ਪਰੰਤੂ ਕੁਝ ਪਾਸਟਰਾਂ ਵੱਲੋਂ ਜਿਸ ਢੰਗ ਨਾਲ ਪੰਜਾਬ ਅੰਦਰ ਈਸਾਈਅਤ ਦੇ ਪ੍ਰਚਾਰ ਤਹਿਤ ਭੋਲੇ-ਭਾਲੇ ਗ਼ਰੀਬ ਸਿੱਖਾਂ ਦਾ ਧਰਮ ਪਰਿਵਰਤਨ ਕੀਤਾ ਜਾਂਦਾ ਹੈ, ਉਸ ਉੱਪਰ ਕਈ ਸਵਾਲ ਖੜ੍ਹੇ ਹੁੰਦੇ ਹਨ। ਯਾਦ ਰਹੇ ਕਿ ਧਾਰਮਿਕ ਪਾਖੰਡਵਾਦ ਦਾ ਵਿਰੋਧ ਕਰਨਾ ਸਿੱਖ ਧਰਮ ਦੇ ਬੁਨਿਆਦੀ ਸਿਧਾਂਤਾਂ ਦਾ ਹਿੱਸਾ ਹੈ।

ਕੁਝ ਪਾਸਟਰਾਂ ਦੇ ਦਬਾਅ ਹੇਠ ਧਰਮ ਪਰਿਵਰਤਨ ਕਰ ਕੇ ਸਿੱਖਾਂ ਤੋਂ ਈਸਾਈ ਬਣੇ ਲੋਕਾਂ ਨੂੰ ਜਦੋਂ ਸਿੱਖੀ ਬਾਰੇ ਜਾਗਰੂਕ ਕੀਤਾ ਗਿਆ ਤਾਂ ਕਈ ਸਿੱਖ ਪਰਵਾਰਾਂ ਨੇ ਵਾਪਸ ਸਿੱਖ ਧਰਮ ਅੰਦਰ ਪ੍ਰਵੇਸ਼ ਕੀਤਾ ਅਤੇ ਕਈਆਂ ਨੇ ਇਸ ਵਰਤਾਰੇ ਬਾਰੇ ਖੁਲਾਸੇ ਕਰਦਿਆਂ ਦੱਸਿਆ ਕਿ ਉਨ੍ਹਾਂ ਦੇ ਦਿਮਾਗ਼ ਉੱਪਰ ਲੋਭ-

ਲਾਲਚ ਅਤੇ ਡਰ ਦਾ ਪਰਦਾ ਪਾ ਕੇ ਧਰਮ ਪਰਿਵਰਤਨ ਕਰਨ ਲਈ ਉਕਸਾਇਆ ਗਿਆ ਸੀ। ਕਿਸੇ ਨੂੰ ਬੱਚਿਆਂ ਲਈ ਮੁਫ਼ਤ ਪੜ੍ਹਾਈ, ਮੁਫ਼ਤ ਰਾਸ਼ਨ ਆਦਿ ਦੇਣ ਦੇ ਲਾਲਚ ਦਿੱਤੇ ਗਏ। ਕਿਸੇ ਨੂੰ ਬਿਮਾਰੀ ਠੀਕ ਕਰਨ ਦੇ ਲਾਲਚ ਦਿੱਤੇ ਗਏ ਅਤੇ ਹੱਦ ਤਾਂ ਉਦੋਂ ਹੋ ਗਈ ਜਦੋਂ ਕੈਂਸਰ ਠੀਕ ਕਰਨ ਦਾ ਦਾਅਵਾ ਕੀਤਾ ਗਿਆ ਅਤੇ ਕਈਆਂ ਨੂੰ ਬੱਚਾ ਪੈਦਾ ਹੋਣ, ਵਿਦੇਸ਼ਾਂ ਦੇ ਵੀਜ਼ੇ ਲੱਗਣ ਆਦਿ ਦੇ ਲਾਲਚ ਦੇ ਕੇ ਮਾਨਸਿਕ ਤੇ ਆਰਥਿਕ ਸੋਸ਼ਣ ਵੀ ਕੀਤਾ ਗਿਆ। ਜ਼ਿਕਰਯੋਗ ਹੈ ਕਿ ਅਨੇਕਾਂ ਇਸਤਰੀਆਂ ਨੇ ਅਖੌਤੀ ਪਾਸਟਰਾਂ ਉੱਪਰ ਵੱਖ-ਵੱਖ ਲਾਲਚਾਂ ਅਤੇ ਧਮਕੀਆਂ ਰਾਹੀਂ ਸਰੀਰਕ ਸੋਸ਼ਣ ਕਰਨ ਦੇ ਦੋਸ਼ ਲਗਾਏ ਅਤੇ ਕੇਸ ਵੀ ਦਰਜ ਕਰਵਾਏ ਗਏ।

ਸਮਝਣਯੋਗ ਹੈ ਕਿ ਅਜਿਹੇ ਪਾਸਟਰਾਂ ਵੱਲੋਂ ਪਵਿੱਤਰ ਬਾਈਬਲ ਦੇ ਅਧਿਆਤਮਿਕ ਉਪਦੇਸ਼ ਦੇ ਪ੍ਰਚਾਰ ਰਾਹੀਂ ਲੋਕਾਂ ਨੂੰ ਆਕਰਸ਼ਿਤ ਕਰਨ ਦੀ ਬਜਾਏ ਕੇਵਲ ਜਾਦੂ ਜਾਂ ਸ਼ਕਤੀ ਨਾਲ ਬੀਮਾਰੀਆਂ ਠੀਕ ਕਰਨ ਦੀਆਂ ਮਸ਼ਹੂਰੀਆਂ ਕੀਤੀਆਂ ਜਾਂਦੀਆਂ ਹਨ ਤਾਂ ਜੋ ਲੋਕਾਂ ਨੂੰ ਭਰਮਾਇਆ ਜਾ ਸਕੇ। ਬਿਮਾਰ ਇਨਸਾਨ ਤਾਂ ਤੰਦਰੁਸਤ ਹੋਣ ਲਈ ਦਰ-ਬ-ਦਰ ਭਟਕਣ ਲਈ ਮਜ਼ਬੂਰ ਹੁੰਦਾ ਹੈ ਅਤੇ ਅਜਿਹੇ ਪਾਸਟਰਾਂ ਵੱਲੋਂ ਉਨ੍ਹਾਂ ਮਜ਼ਬੂਰ ਲੋਕਾਂ ਦਾ ਫਾਇਦਾ ਚੁੱਕਿਆ ਜਾਂਦਾ ਹੈ।

ਅਖੌਤੀ ਨੀਵੀਂਆਂ ਜਾਤਾਂ ਦੇ ਗ਼ਰੀਬ ਸਿੱਖਾਂ ਨੂੰ ਸਿੱਖਾਂ ਵਿੱਚੋਂ ਬਣੇ ਕੁਝ ਪਾਸਟਰਾਂ ਵੱਲੋਂ ਹੀ ਨਿਸ਼ਾਨਾ ਬਣਾਇਆ ਜਾ ਰਿਹਾ ਹੈ ਕਿਉਂਕਿ ਸਿੱਖਾਂ ਨੂੰ ਸਿੱਖਾਂ ਨਾਲ ਰਾਬਤਾ ਕਰਨਾ ਸੌਖਾ ਹੈ। ਉਦਾਹਰਨ ਵਜੋਂ, ਇੱਕ ਫਿਲਮ ਨਿਰਮਾਤਾ ਲੋਕਾਂ ਦੀ ਮਾਨਸਿਕਤਾ, ਦਿਲਚਸਪੀ ਤੇ ਸੋਚ ਨੂੰ ਮੁੱਖ ਰੱਖ ਕੇ ਫਿਲਮ ਬਣਾਉਂਦਾ ਹੈ, ਉਸ ਵਿਚ ਅਜਿਹੇ ਦ੍ਰਿਸ਼ ਫਿਲਮਾਉਂਦਾ ਹੈ, ਜਿਸ ਨੂੰ ਦੇਖਣ ਦੀ ਇੱਛਾ ਲੋਕਾਂ ਦੇ ਮਨਾਂ ਵਿਚ ਪਹਿਲਾਂ ਤੋਂ ਹੀ ਮੌਜੂਦ ਹੁੰਦੀ ਹੈ। ਉਸੇ ਤਰ੍ਹਾਂ ਪੰਜਾਬ ਦੇ ਅਜਿਹੇ ਪਾਸਟਰਾਂ ਵੱਲੋਂ ਜਿੱਥੇ, ਲੋਕਾਂ ਅੰਦਰ ਸਦੀਆਂ ਤੋਂ ਬੈਠੇ ਭੂਤਾਂ-ਪ੍ਰੇਤਾਂ ਦੇ ਡਰ ਅਤੇ ਬਿਮਾਰੀਆਂ ਦੇ ਡਰ ਨੂੰ ਆਪਣੇ ਪ੍ਰਚਾਰ ਲਈ ਹਥਿਆਰ ਵਜੋਂ ਵਰਤਿਆ ਜਾ ਰਿਹਾ ਹੈ, ਉੱਥੇ ਹੀ, ਲੋਕਾਂ ਦੀ ਧਰਮ ਨਾਲੋਂ ਟੁੱਟੀ ਹੋਈ ਪ੍ਰਵਿਰਤੀ ਅਤੇ ਵਿਕਾਰਾਂ ਦੇ ਅਸਰ ਹੇਠ ਮਨ-ਬਹਿਲਾਉਣ ਵਾਲੀ ਮਾਨਸਿਕਤਾ ਦਾ ਲਾਭ ਉਠਾਉਂਦਿਆਂ ਮਨੋਰੰਜਨ ਆਦਿ ਨੂੰ ਵੀ ਪ੍ਰਚਾਰ ਦਾ ਹਿੱਸਾ ਬਣਾਇਆ ਗਿਆ ਹੈ।

ਹਰੇਕ ਧਰਮ ਅੰਦਰ ਪ੍ਰਵੇਸ਼ ਕਰਨ ਦੀ ਖ਼ਾਸ ਮਰਯਾਦਾ ਅਤੇ ਰਸਮ ਹੁੰਦੀ ਹੈ। ਕਿਸੇ ਦੂਜੇ ਧਰਮ ਨੂੰ ਅਪਣਾਉਣ ਵਾਲੇ ਮਨੁੱਖ ਨੂੰ ਉਸ ਧਰਮ ਦੀ ਸਿੱਖਿਆ ਉੱਪਰ ਚੱਲਣ ਦੇ ਨਾਲ-ਨਾਲ ਉਸ ਧਰਮ ਦਾ ਲਿਬਾਸ ਅਤੇ ਖ਼ਾਸ ਕਰ ਕੇ ਸਰੂਪ ਤੇ ਨਾਮ ਵੀ ਅਪਣਾਉਣੇ ਪੈਂਦੇ ਹਨ। ਜੋ ਸਹੀ ਮਾਇਨੇ ਵਿਚ ਧਰਮ ਪਰਿਵਰਤਨ ਦੀ ਰਸਮ ਅਖਵਾਉਂਦੀ ਹੈ ਅਤੇ ਪ੍ਰਤੱਖ ਰੂਪ ਵਿਚ ਉਸ ਵਿਅਕਤੀ ਦੀ ਧਾਰਮਿਕ ਪਛਾਣ ਦਾ ਹਿੱਸਾ ਹੁੰਦੀ ਹੈ। ਪਰੰਤੂ ਪੰਜਾਬ ਦੇ ਆਪੂੰ ਬਣੇ ਕੁਝ ਪਾਸਟਰਾਂ ਵੱਲੋਂ ਜਿਹੜੇ ਜ਼ਿਆਦਾਤਰ ਸਿੱਖਾਂ ਦਾ ਧਰਮ ਪਰਿਵਰਤਨ ਕੀਤਾ ਗਿਆ ਹੈ ਉਨ੍ਹਾਂ ਦੇ ਨਾ ਤਾਂ ਲਿਬਾਸ ਬਦਲੇ ਹਨ, ਨਾ ਸਰੂਪ ਅਤੇ ਨਾ

ਹੀ ਨਾਮ ਬਦਲੇ ਗਏ ਹਨ। ਈਸਾਈ ਬਣਾਏ ਗਏ ਉਹ ਸਿੱਖ ਉਵੇਂ ਹੀ 'ਸਿੱਖੀ ਸਰੂਪ' ਵਿਚ 'ਦਾਹੜਾ-ਕੇਸ' ਰੱਖ ਕੇ 'ਸਿੱਖ-ਦਸਤਾਰ' ਸਜਾ ਕੇ, ਹੱਥ ਵਿਚ 'ਕੜਾ' ਪਾ ਕੇ, ਆਪਣੇ ਨਾਮ ਨਾਲ 'ਸਿੰਘ' ਲਗਾ ਕੇ, ਕੁੜਤੇ-ਪਜ਼ਾਮੇ ਪਾ ਕੇ, ਇਸਤਰੀਆਂ ਆਪਣੇ ਨਾਵਾਂ ਨਾਲ 'ਕੌਰ' ਲਗਾ ਕੇ ਤੇ ਸਿਰਾਂ ਉੱਪਰ ਚੁੰਨੀਆਂ ਲੈ ਕੇ ਚਰਚਾਂ ਵਿਚ ਅਤੇ ਹੋਰ ਈਸਾਈ ਸਮਾਗਮਾਂ ਵਿਚ ਸ਼ਾਮਲ ਹੁੰਦੇ ਹਨ। ਸਿੱਖ ਧਰਮ ਦੇ ਪ੍ਰਵਾਨਿਤ ਸ਼ਬਦਾਂ ਜਿਵੇਂ ਕਿ 'ਸਤਿਗੁਰ', 'ਲੰਗਰ', 'ਸਤਿਸੰਗ', 'ਅਰਦਾਸ' ਆਦਿ ਨੂੰ ਆਪਣੇ ਪ੍ਰਚਾਰ ਲਈ ਵਰਤਣਾ ਮਨੋਵਿਗਿਆਨਕ ਤਕਨੀਕਾਂ ਦਾ ਹਿੱਸਾ ਹਨ।

ਈਸਾਈ ਬਣੇ ਸਿੱਖ ਲੋਕਾਂ ਦਾ 'ਸਿੱਖੀ-ਸਰੂਪ' ਨਾਲ ਚਰਚਾਂ ਅੰਦਰ ਜਾਣਾ ਜਾਂ ਈਸਾਈ ਸਮਾਗਮਾਂ ਵਿਚ ਸ਼ਾਮਲ ਹੋਣਾ ਆਦਿ ਦ੍ਰਿਸ਼ ਹੋਰਨਾਂ ਸਿੱਖਾਂ ਦੇ ਮਨਾਂ ਉੱਪਰ ਈਸਾਈ ਬਣਨ ਲਈ ਅਸਰ ਪਾਉਣ ਦੀਆਂ ਮਨੋਵਿਗਿਆਨਕ ਤਕਨੀਕਾਂ ਹਨ। ਇਸ ਮਨੋਵਿਗਿਆਨਕ ਤਕਨੀਕ ਰਾਹੀਂ ਈਸਾਈ ਬਣਾਉਣ ਦੇ ਵਰਤਾਰੇ ਨੂੰ 'ਈਸਾਈ ਅਤੇ ਸਿੱਖ' ਨੂੰ ਮਿਲਦਾ-ਜੁਲਦਾ ਭੇਸ ਦਿਖਾ ਕੇ ਜਾਂ ਫਿਲਮਾਂਕਣ ਕਰ ਕੇ ਇਸ ਨੂੰ ਆਮ ਜਾਂ ਸਾਧਾਰਨ ਘਟਨਾ ਵਜੋਂ ਪੇਸ਼ ਕੀਤਾ ਜਾਂਦਾ ਹੈ, ਤਾਂ ਜੋ ਹੋਰਨਾਂ ਸਿੱਖਾਂ ਨੂੰ ਭਰਮਾਉਣ ਲਈ ਝੂਠਾ ਬਿਰਤਾਂਤ ਸਿਰਜਿਆ ਜਾ ਸਕੇ। ਇਸ ਤਰ੍ਹਾਂ ਇਹ ਵਰਤਾਰਾ ਇੱਕ ਗਹਿਰੀ ਸਾਜ਼ਿਸ਼ ਦੇ ਰੂਪ ਵਿਚ ਨਸ਼ਰ ਹੁੰਦਾ ਹੈ ਜਿਸ ਤਹਿਤ ਸਿੱਖ ਸਮਾਜ ਨੂੰ ਚਿੜਾਉਣ, ਉਕਸਾਉਣ ਅਤੇ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਭੜਕਾਉਣ ਦੇ ਯਤਨ ਕੀਤੇ ਜਾ ਰਹੇ ਹਨ, ਜੋ ਸਮਾਜ ਦੀ ਅਮਨ-ਸ਼ਾਂਤੀ ਲਈ ਵੱਡਾ ਖ਼ਤਰਾ ਬਣ ਚੁੱਕਾ ਹੈ।

ਸਿੱਖ ਧਰਮ ਦੀ ਜਨਮ-ਭੂਮੀ ਅਤੇ ਸਿੱਖੀ ਦੇ ਗੜ੍ਹ ਪੰਜਾਬ ਅੰਦਰ ਜੇਕਰ ਕੋਈ ਵੀ ਵਿਅਕਤੀ ਧਰਮ ਦੇ ਨਾਮ 'ਤੇ ਪਾਖੰਡ ਕਰ ਕੇ ਮਨੋਵਿਗਿਆਨਕ ਹਮਲੇ ਰਾਹੀਂ ਭੋਲੇ-ਭਾਲੇ ਗ਼ਰੀਬ ਸਿੱਖਾਂ ਦਾ ਧਾਰਮਿਕ, ਮਾਨਸਿਕ, ਸਮਾਜਿਕ ਅਤੇ ਆਰਥਿਕ ਸੋਸ਼ਣ ਕਰ ਕੇ ਧਰਮ ਪਰਿਵਰਤਨ ਕਰੇਗਾ ਤਾਂ ਅਜਿਹੀ ਘਿਣਾਉਣੀ ਕਰਵਾਈ ਦੇ ਵਿਰੁੱਧ ਸਿੱਖ ਸਮਾਜ ਵੱਲੋਂ ਕਰੜਾ ਵਿਰੋਧ ਕੀਤਾ ਜਾਣਾ ਲਾਜ਼ਮੀ ਹੈ।

**ਭਾਈਚਾਰਕ ਸਾਂਝ ਲਈ ਖ਼ਤਰਾ-** ਮਨੋਵਿਗਿਆਨਕ ਤਕਨੀਕਾਂ ਰਾਹੀਂ ਧਰਮ ਪਰਿਵਰਤਨ ਦਾ ਵਰਤਾਰਾ ਅਤੇ ਸਰੀਰਕ ਸੋਸ਼ਣ ਦਾ ਵਰਤਾਰਾ ਪੀੜ੍ਹਤ ਮਨੁੱਖਾਂ ਅਤੇ ਸਾਰੇ ਧਰਮਾਂ ਦੇ ਭਾਈਚਾਰਿਆਂ ਉੱਪਰ ਗਹਿਰਾ ਤੇ ਸਥਾਈ ਰੂਪ ਵਿਚ ਖ਼ਤਰਨਾਕ ਪ੍ਰਭਾਵ ਪਾਉਂਦਾ ਹੈ, ਜਿਸ ਤਹਿਤ ਵੱਖ-ਵੱਖ ਭਾਈਚਾਰਿਆਂ ਅੰਦਰ ਵਿਸ਼ਵਾਸਘਾਤ ਅਤੇ ਆਪਸੀ-ਵਿਰੋਧਤਾ ਦੀ ਭਾਵਨਾ ਦਾ ਪ੍ਰਸਾਰ ਹੁੰਦਾ ਹੈ, ਜੋ ਲੰਮਾ ਸਮਾਂ ਭਾਈਚਾਰਿਆਂ ਨੂੰ ਅਸਰ-ਅੰਦਾਜ਼ ਕਰਦਾ ਹੈ। ਜ਼ਬਰੀ ਭਾਵ ਮਨੋਵਿਗਿਆਨਕ ਹਮਲੇ ਰਾਹੀਂ ਕੀਤੇ ਜਾਂਦੇ ਧਰਮ ਪਰਿਵਰਤਨ ਦਾ ਵਰਤਾਰਾ ਧਾਰਮਿਕ ਅਜ਼ਾਦੀ ਦੇ ਅਧਿਕਾਰ ਅਤੇ ਮਨੁੱਖੀ ਅਧਿਕਾਰਾਂ ਦੀ ਗੰਭੀਰ ਉਲੰਘਣਾ ਹੈ। ਕੁਝ ਪਾਸਟਰਾਂ ਵੱਲੋਂ ਪੰਜਾਬ ਦੀ ਧਰਤੀ ਉੱਪਰ ਜੋ ਕਾਰਵਾਈਆਂ ਕੀਤੀਆਂ ਜਾ ਰਹੀਆਂ ਹਨ ਉਹ ਇੱਥੇ

ਵੱਸਦੇ ਲੋਕਾਂ ਦੀ ਤਾਸੀਰ ਦੇ ਸਰਾਸਰ ਉਲਟ ਹਨ। ਭਾਵ ਧਰਮ ਦੇ ਨਾਮ ਉੱਪਰ ਕੀਤੇ ਜਾਂਦੇ ਪਖੰਡਾਂ ਨੂੰ ਪੰਜਾਬ ਦੀ ਧਰਤੀ ਕਦੇ ਬਰਦਾਸ਼ਤ ਨਹੀਂ ਕਰਦੀ।

ਸਿੱਖਾਂ ਦੀ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਟੱਕਰ ਦੇਣ ਦੀ ਨੀਅਤ ਨਾਲ ਅਤੇ ਲੋਕ-ਮਨਾਂ ਅੰਦਰ ਭਰਮ ਪੈਦਾ ਕਰਨ ਲਈ ਸ਼੍ਰੋਮਣੀ ਚਰਚ ਪ੍ਰਬੰਧਕ ਕਮੇਟੀ ਬਣਾਉਣਾ ਜਿੱਥੇ ਇੱਕ ਮਨੋਵਿਗਿਆਨਕ ਹਮਲਾ ਹੈ, ਉੱਥੇ ਹੀ ਸਿੱਖ ਕੌਮ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਿੱਧੇ ਰੂਪ ਵਿਚ ਚੁਣੌਤੀ ਪੇਸ਼ ਕਰਨ ਦੀ ਕਾਰਵਾਈ ਹੈ। ਹਜ਼ਾਰਾਂ-ਲੱਖਾਂ ਕੁਰਬਾਨੀਆਂ ਸਦਕਾ ਹੋਂਦ ਵਿਚ ਆਈ ਅਜਿਹੀ ਮਹਾਨ ਸਿੱਖ ਸੰਸਥਾ ਦੇ ਨਾਮ ਨੂੰ ਥੋੜ੍ਹਾ ਕੁ ਬਦਲ ਕੇ ਚਰਚ ਸੰਸਥਾ ਬਣਾਉਣਾ ਕਿਸੇ ਵੀ ਤਰ੍ਹਾਂ ਭਾਈਚਾਰਕ ਸਾਂਝ ਦਾ ਸੁਨੇਹਾ ਨਹੀਂ ਦਿੰਦਾ, ਬਲਕਿ ਇਹ ਸਮਾਜ-ਵਿਰੋਧੀ ਕਾਰਵਾਈ ਇੱਕ ਗਹਿਰੀ ਸਾਜ਼ਿਸ਼ ਵਜੋਂ ਨਸ਼ਰ ਹੁੰਦੀ ਹੈ।

**ਸੱਚੇ ਈਸਾਈ ਪਾਸਟਰਾਂ ਵੱਲੋਂ ਖੰਡਨ-** ਸੰਨ ੨੦੨੨ ਵਿਚ ਅਨੇਕਾਂ ਸਿੱਖਾਂ ਦੇ ਧਰਮ ਪਰਿਵਰਤਨ ਕਰਵਾਏ ਜਾਣ ਦੀ ਕਾਰਵਾਈ ਵਿਰੁੱਧ ਜਦੋਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ਼ਿਕਾਇਤਾਂ ਪੁੱਜੀਆਂ ਤਾਂ ਤਤਕਾਲੀ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਵੱਲੋਂ ਮਸੀਹੀ ਮਹਾਂਸਭਾ, ਕੈਥੋਲਿਕ ਚਰਚ ਆਫ ਇੰਡੀਆ, ਚਰਚ ਆਫ ਨਾਰਥ ਇੰਡੀਆ ਸਮੇਤ ਸੱਤ ਹੋਰ ਚਰਚਾਂ ਦੇ ਸਾਂਝੇ ਵਫਦ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਕੱਤਰੇਤ ਵਿਖੇ ਇਕੱਤਰਤਾ ਕੀਤੀ ਗਈ। ਇਕੱਤਰਤਾ ਵਿਚ ਪੁੱਜੇ ਚਰਚਾਂ ਦੇ ਨੁਮਾਇੰਦਿਆਂ ਨੂੰ ਪੰਜਾਬ ਦੇ ਅਨੇਕਾਂ ਆਪੂੰ ਬਣੇ ਪਾਸਟਰਾਂ ਵੱਲੋਂ ਫੈਲਾਏ ਜਾ ਰਹੇ ਪਾਖੰਡਵਾਦ ਬਾਰੇ ਸਬੂਤ ਦਿਖਾਏ ਗਏ, ਜਿਸ 'ਤੇ ਪ੍ਰਤੀਕਰਮ ਦਿੰਦਿਆਂ ਬਿਸ਼ਪ ਸ੍ਰੀ ਐਗਨੈਲੋ ਰਫੀਕੇ ਗਰੇਸੀਅਸ ਡਾਇਸਸ ਆਫ ਜਲੰਧਰ ਨੇ ਕਿਹਾ ਕਿ ਨਕਲੀ ਪਾਸਟਰਾਂ ਦਾ ਈਸਾਈਅਤ ਨਾਲ ਕੋਈ ਸੰਬੰਧ ਨਹੀਂ ਹੈ। ਬਿਸ਼ਪ ਡਾ. ਪ੍ਰਦੀਪ ਕੁਮਾਰ ਸਾਮੰਤਾ ਰਾਏ ਡਾਇਸਸ ਆਫ ਅੰਮ੍ਰਿਤਸਰ ਨੇ ਕਿਹਾ ਕਿ ਨਕਲੀ ਪਾਸਟਰਾਂ ਦੀ ਪਛਾਣ ਲਈ ਸਰਕੂਲਰ ਜਾਰੀ ਕੀਤਾ ਜਾਵੇਗਾ ਅਤੇ ਉਨ੍ਹਾਂ ਖ਼ਿਲਾਫ ਕਾਨੂੰਨੀ ਕਾਰਵਾਈ ਵੀ ਕੀਤੀ ਜਾਵੇਗੀ। ਬਿਸ਼ਪ ਡੇਂਜਲ ਪੀਓਪਲ ਡਾਇਸਸ ਆਫ ਚੰਡੀਗੜ੍ਹ ਨੇ ਕਿਹਾ ਕਿ ਸਰਕਾਰ ਵੱਲੋਂ ਨਕਲੀ ਪਾਸਟਰਾਂ ਦੇ ਫੰਡਿੰਗ ਦੇ ਸਰੋਤਾਂ ਦੀ ਜਾਂਚ ਕੀਤੀ ਜਾਣੀ ਚਾਹੀਦੀ ਹੈ।

ਅਧਿਕਾਰਤ ਚਰਚਾਂ ਦੇ ਵਫਦ ਵੱਲੋਂ ਦਿੱਤੇ ਗਏ ਪ੍ਰਤੀਕਰਮਾਂ ਤੋਂ ਇਹ ਸਪੱਸ਼ਟ ਹੋ ਗਿਆ ਕਿ ਨਕਲੀ ਪਾਸਟਰਾਂ ਵੱਲੋਂ ਧਰਮ ਪਰਿਵਰਤਨ ਦੀ ਕਾਰਵਾਈ ਨੂੰ ਅੰਜਾਮ ਦੇਣ ਲਈ ਪਖੰਡਵਾਦ ਫੈਲਾਇਆ ਜਾ ਰਿਹਾ ਹੈ ਜੋ ਪੰਜਾਬ ਅੰਦਰ ਭਾਈਚਾਰਕ ਸਹਿਹੋਂਦ ਅਤੇ ਅਮਨ-ਸ਼ਾਂਤੀ ਲਈ ਵੱਡਾ ਖ਼ਤਰਾ ਹੈ। ਜਿਸ ਕਾਰਨ ਅਨੇਕ ਵਾਰ ਅਜਿਹੇ ਵਰਤਾਰੇ ਵਿਰੁੱਧ ਵੱਖ-ਵੱਖ ਭਾਈਚਾਰਿਆਂ ਦਰਮਿਆਨ ਹਿੰਸਕ ਘਟਨਾਵਾਂ ਵੀ ਵਾਪਰ ਚੁੱਕੀਆਂ ਹਨ।

**ਖੋਖਲੇ ਤਰਕਾਂ ਦਾ ਖੰਡਨ-** ਈਸਾਈ ਬਣੇ ਕਈ ਸਿੱਖ ਕਹਿੰਦੇ ਹਨ ਕਿ ਸਰਕਾਰ ਪਾਸੋਂ ਰੀਜ਼ਰਵੇਸ਼ਨ ਦੇ ਲਾਭ ਲੈਣ ਖ਼ਾਤਰ ਉਨ੍ਹਾਂ ਵੱਲੋਂ ਆਪਣੇ ਸਰੂਪ ਤੇ ਨਾਮ ਨਹੀਂ

ਬਦਲੇ ਗਏ। ਅਜਿਹਾ ਕਰਨਾ ਸਰਕਾਰ ਨਾਲ ਤਾਂ ਧੋਖਾ ਹੋਇਆ ਹੀ ਪਰੰਤੂ ਲਾਲਚ-ਵੱਸ ਧਰਮ ਨੂੰ ਹਥਿਆਰ ਬਣਾ ਕੇ ਪਰਮਾਤਮਾ ਨਾਲ ਧੋਖਾ ਕਰ ਕੇ ਕਿਉਂ ਨਰਕਾਂ ਦਾ ਰਾਹ ਫੜਿਆ ਹੈ? ਕਿਉਂ ਆਪਣੀ ਅਧਿਆਤਮਿਕ ਜ਼ਿੰਦਗੀ ਨਾਲ ਧੋਖਾ ਕੀਤਾ ਹੈ? ਪਹਿਲਾਂ ਸਿੱਖ ਧਰਮ ਨੂੰ ਤਾਂ ਬੇਦਾਵਾ ਦੇ ਦਿੱਤਾ, ਹੁਣ ਜਿਹੜਾ ਧਰਮ ਅਪਣਾਇਆ ਹੈ ਉਸ ਨਾਲ ਵੀ ਧੋਖਾ, ਫਰੇਬ, ਬੇਈਮਾਨੀ ਵਾਲਾ ਵਿਵਹਾਰ ਕਿਉਂ? ਹਰੇਕ ਧਰਮ ਪਰਮਾਤਮਾ ਦੀ ਭਗਤੀ ਕਰ ਕੇ ਮੁਕਤੀ ਪ੍ਰਾਪਤ ਕਰਨ ਲਈ ਮਾਰਗ-ਦਰਸ਼ਨ ਕਰਦਾ ਹੈ, ਜਿਸ ਲਈ ਧਰਮ ਦੀਆਂ ਸਿੱਖਿਆਵਾਂ ਉੱਪਰ ਚੱਲਣਾ ਪੈਂਦਾ ਹੈ ਪਰੰਤੂ ਧਰਮ ਨਾਲ ਧੋਖਾ ਕਰ ਕੇ ਅਜਿਹੇ ਲੋਕਾਂ ਨੇ ਆਪਣੀ ਜੀਵਨ ਯਾਤਰਾ ਦਾ ਉਦੇਸ਼ ਹੀ ਨਸ਼ਟ ਕਰ ਲਿਆ ਹੈ। ਧਰਮ ਪੂਰਨ-ਰੂਪ ਵਿਚ ਸਮਰਪਣ ਦੀ ਮੰਗ ਕਰਦਾ ਹੈ ਜੇਕਰ ਆਪਣੇ-ਆਪ ਨੂੰ ਧਰਮ ਅੱਗੇ ਸਮਰਪਿਤ ਨਹੀਂ ਕੀਤਾ ਗਿਆ ਤਾਂ ਪਰਮਾਤਮਾ ਕੋਲੋਂ ਸੁੱਖਾਂ ਦੀ ਆਸ ਕਿਵੇਂ ਕੀਤੀ ਜਾ ਸਕਦੀ ਹੈ? ਭੋਲੇ-ਭਾਲੇ ਗ਼ਰੀਬ ਸਿੱਖਾਂ ਨੂੰ ਵਰਗ਼ਲਾ ਕੇ ਉਨ੍ਹਾਂ ਦਾ ਧਰਮ ਪਰਿਵਰਤਨ ਕਰਨ ਵਾਲੇ ਅਪਰਾਧੀ ਪਾਸਟਰਾਂ ਨੂੰ ਵੀ ਆਪਣੇ ਅਜਿਹੇ ਮਾੜੇ ਕਰਮਾਂ ਦਾ ਲੇਖਾ ਦੇਣਾ ਪੈਣਾ ਹੈ।

ਕੁਝ ਸਿੱਖਾਂ ਦਾ ਕਹਿਣਾ ਹੈ ਕਿ ਉਹ ਤਾਂ ਚਰਚ ਵਿਚ ਅਰਦਾਸ ਕਰਵਾਉਣ ਹੀ ਜਾਂਦੇ ਹਨ। ਭਲਿਓ! ਜੇਕਰ ਤੁਸੀਂ ਚਾਹੁੰਦੇ ਹੋ ਕਿ ਪਰਮਾਤਮਾ ਤੁਹਾਡੀ ਅਰਦਾਸ ਸੁਣੇ ਤਾਂ ਅਰਦਾਸ ਖ਼ੁਦ ਕਰੋ। ਅਰਦਾਸ ਉਹੀ ਪ੍ਰਵਾਨ ਹੁੰਦੀ ਹੈ ਜਿਸ ਵਿਚ ਸੱਚੀ-ਸੁੱਚੀ ਭਾਵਨਾ ਤੇ ਅਹਿਸਾਸ ਸ਼ਾਮਲ ਹੁੰਦਾ ਹੈ ਅਤੇ ਜੋ ਮਨੁੱਖ ਦੇ ਧੁਰ ਅੰਦਰ ਦੀ ਅਵਸਥਾ ਬਿਆਨ ਕਰਦੀ ਹੈ। ਕਿਸੇ ਅਖੌਤੀ ਪਾਸਟਰ ਨੂੰ ਤੁਹਾਡੇ ਮਨ ਦੀ ਤਰਸਯੋਗ ਹਾਲਤ, ਦੁੱਖ, ਤਕਲੀਫ, ਮਜ਼ਬੂਰੀ ਦਾ ਅਨੁਭਵ ਜਾਂ ਅਹਿਸਾਸ ਕਿਵੇਂ ਹੋ ਸਕਦਾ ਹੈ? ਜੇਕਰ ਦੁਖੀ ਮਨ ਦੀ ਅਸਲ ਭਾਵਨਾ ਅਰਦਾਸ ਰਾਹੀਂ ਪਰਮਾਤਮਾ ਤੀਕ ਪਹੁੰਚਦੀ ਹੀ ਨਹੀਂ ਤਾਂ ਅਰਦਾਸ ਤੁਹਾਡੇ ਦੁੱਖ ਕਿਵੇਂ ਮਿਟਾ ਸਕਦੀ ਹੈ? ਇਸ ਲਈ ਜ਼ਰੂਰੀ ਹੈ ਕਿ ਆਪਣੀ ਅਰਦਾਸ ਤੁਸੀਂ ਆਪ ਕਰੋ, ਕਿਉਂਕਿ ਤੁਹਾਡੇ ਦੁੱਖ-ਤਕਲੀਫਾਂ ਨੂੰ ਤੁਹਾਡੇ ਤੋਂ ਵਧੀਆ ਅਤੇ ਸੱਚੀ-ਸੁੱਚੀ ਭਾਵਨਾ ਨਾਲ ਕੋਈ ਦੂਜਾ ਵਿਅਕਤੀ ਅਰਦਾਸ ਰਾਹੀਂ ਬਿਆਨ ਨਹੀਂ ਕਰ ਸਕਦਾ। ਇਸ ਤੋਂ ਇਲਾਵਾ ਪਰਮਾਤਮਾ ਕਦੇ ਵੀ ਧੋਖੇਬਾਜ਼ਾਂ, ਫਰੇਬੀਆਂ, ਚਾਲਬਾਜ਼ਾਂ ਅਤੇ ਲਾਲਚੀ ਲੋਕਾਂ ਦੀ ਅਰਦਾਸ ਨਹੀਂ ਸੁਣਦਾ। ਉਸ ਤੀਕ ਅਰਦਾਸ ਪਹੁੰਚਾਉਣ ਲਈ ਸ਼ੁੱਧ ਮਨ ਤੇ ਨਿਰਮਲ ਧਾਰਮਿਕ ਜੀਵਨ ਦਾ ਹੋਣਾ ਜ਼ਰੂਰੀ ਹੈ।

ਸ਼ਾਇਦ ਇਹ ਤਰਕ ਦਿੱਤਾ ਜਾਵੇ ਕਿ ਫਲਾਣਾ ਮਨੁੱਖ ਆਪਣਾ ਧਰਮ ਪਰਿਵਰਤਨ ਕਰ ਕੇ ਮਹਾਨ ਬਣ ਗਿਆ ਸੀ। ਹੋ ਸਕਦਾ ਹੈ ਕਿ ਵਿਸ਼ਵ ਵਿਚ ਕੋਈ ਅਜਿਹਾ ਮਹਾਨ ਮਨੁੱਖ ਪੈਦਾ ਹੋਇਆ ਵੀ ਹੋਵੇ ਜੋ ਧਰਮ ਦੀ ਗਹਿਰਾਈ ਵਿਚ ਗਿਆ ਹੋਵੇ ਅਤੇ ਧਰਮ ਪਰਿਵਰਤਨ ਕਰ ਕੇ ਪਰਮਾਤਮਾ ਨੂੰ ਪ੍ਰਾਪਤ ਹੋਇਆ ਹੋਵੇ। ਪਰੰਤੂ ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਕਿ ਇਹ ਦੁਰਲੱਭ ਵਰਤਾਰਾ ਹੈ ਜਿਸ ਦੀ ਤੁਲਨਾ

ਆਮ ਜਾਂ ਸਧਾਰਨ ਮਨੁੱਖਾਂ ਨਾਲ ਨਹੀਂ ਕੀਤੀ ਜਾ ਸਕਦੀ। ਆਮ ਮਨੁੱਖ ਦਾ ਪਾਲਣ-ਪੋਸ਼ਣ ਜਿਸ ਭਾਸ਼ਾ ਅਤੇ ਧਾਰਮਿਕ ਰਸਮਾਂ-ਰੀਤਾਂ ਅਨੁਸਾਰ ਹੋਇਆ ਹੋਵੇ ਉਸੇ ਧਰਮ ਅਨੁਸਾਰ ਮਨੁੱਖ ਲਈ ਮੁਕਤੀ ਪ੍ਰਾਪਤ ਕਰਨ ਲਈ ਧਰਮ ਨੂੰ ਸਮਝਣ ਦੀ ਸੰਭਾਵਨਾ ਵਧੇਰੇ ਹੁੰਦੀ ਹੈ। ਗੁੰਮਰਾਹ ਹੋ ਰਹੇ ਸਿੱਖਾਂ ਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਧਰਮ ਦਾ ਗਿਆਨ ਆਪਣੀ ਮਾਤ-ਭਾਸ਼ਾ ਗੁਰਮੁਖੀ-ਪੰਜਾਬੀ ਵਿਚ ਪ੍ਰਾਪਤ ਕਰਨਾ ਸੁਖਾਲਾ ਹੈ, ਇਸ ਲਈ ਆਪਣੇ ਧਰਮ ਵਿਚ ਕਾਇਮ ਰਹਿ ਕੇ ਹੀ ਧਰਮ ਦੀ ਕਮਾਈ ਕੀਤੀ ਜਾ ਸਕਦੀ ਹੈ ਅਤੇ ਰੱਬੀ ਕਿਰਪਾ ਪ੍ਰਾਪਤ ਹੋ ਸਕਦੀ ਹੈ।

**ਪਵਿੱਤਰ ਬਾਈਬਲ ਨਾਲ ਧੋਖਾ-** ਧਰਮ ਦਾ ਉਦੇਸ਼ ਮਨੁੱਖ ਨੂੰ ਮੁਕਤੀ ਪ੍ਰਾਪਤ ਕਰਨ ਲਈ ਮਾਰਗ-ਦਰਸ਼ਨ ਕਰਨਾ ਹੁੰਦਾ ਹੈ ਤਾਂ ਜੋ ਮਨੁੱਖ ਪ੍ਰਭੂ-ਭਗਤੀ ਕਰ ਸਕੇ ਅਤੇ ਉਸ ਦਾ ਜੀਵਨ ਸਫ਼ਲ ਹੋ ਸਕੇ। ਪਰੰਤੂ ਇੱਥੇ ਇਹ ਸ਼ਰਤ ਕਿਵੇਂ ਭੁੱਲੀ ਜਾ ਸਕਦੀ ਹੈ ਕਿ ਕਿਸੇ ਵੀ ਧਰਮ ਨੂੰ ਧਾਰਨ ਕਰ ਕੇ ਮੁਕਤੀ ਪ੍ਰਾਪਤ ਕਰਨ ਲਈ ਅਧਿਆਤਮਿਕ ਯਾਤਰਾ ਅਰੰਭ ਕਰਨ ਤੋਂ ਪਹਿਲਾਂ ਉਸ ਧਰਮ ਗ੍ਰੰਥ ਦੀ ਭਾਸ਼ਾ ਦੀ ਚੰਗੀ ਜਾਣਕਾਰੀ ਹੋਣਾ ਲਾਜ਼ਮੀ ਹੁੰਦਾ ਹੈ। ਜੇਕਰ ਭਾਸ਼ਾ ਦੀ ਜਾਣਕਾਰੀ ਹੀ ਨਹੀਂ ਤਾਂ ਉਸ ਧਰਮ ਗ੍ਰੰਥ ਤੋਂ ਗਿਆਨ ਕਿਵੇਂ ਪ੍ਰਾਪਤ ਹੋਵੇਗਾ? ਭਗਤੀ ਕਰਨਾ ਤਾਂ ਦੂਰ ਦੀ ਗੱਲ ਰਹੀ। ਜੇਕਰ ਧਰਮ ਅਨੁਸਾਰ ਮੁਕਤੀ ਪ੍ਰਾਪਤ ਕਰਨ ਲਈ ਉਕਤ ਨੁਕਤੇ ਨੂੰ ਜ਼ਰੂਰੀ ਨਾ ਸਮਝਿਆ ਜਾਵੇ ਤਾਂ ਧਰਮ ਪਰਿਵਰਤਨ ਕਿਸੇ ਵੀ ਰੂਪ ਵਿਚ ਸਹੀ ਸਾਬਤ ਨਹੀਂ ਹੁੰਦਾ। ਜੇਕਰ ਧਰਮ ਪਰਿਵਰਤਨ ਕਰਨ ਲਈ ਮਨੁੱਖ ਦਾ ਉਦੇਸ਼ ਮੁਕਤੀ ਪ੍ਰਾਪਤ ਕਰਨਾ ਅਤੇ ਅਧਿਆਤਮਿਕ ਭੁੱਖ ਮਿਟਾਉਣਾ ਨਹੀਂ ਹੈ ਤਾਂ ਵੀ ਧਰਮ ਪਰਿਵਰਤਨ ਦਾ ਅਰਥ ਖ਼ਤਮ ਹੋ ਜਾਂਦਾ ਹੈ।

ਇਸ ਲਈ ਪਾਸਟਰ ਵੱਲੋਂ ਕਿਸੇ ਦੂਜੇ ਧਰਮ ਦੇ ਮਨੁੱਖ ਨੂੰ ਆਪਣੇ ਧਰਮ ਵਿਚ ਸ਼ਾਮਿਲ ਕਰਨ ਲਈ ਪਹਿਲਾਂ ਉਸ ਨੂੰ ਧਰਮ ਗ੍ਰੰਥ ਦੀ ਭਾਸ਼ਾ ਦਾ ਗਿਆਨ ਦੇਣਾ ਜ਼ਰੂਰੀ ਹੈ, ਅਜਿਹਾ ਕਾਰਜ ਲੰਮੇ ਸਮੇਂ ਦੀ ਮੰਗ ਕਰਦਾ ਹੈ। ਪਰੰਤੂ ਅਜਿਹਾ ਨਹੀਂ ਕੀਤਾ ਜਾਂਦਾ। ਅਜਿਹੇ ਵਿਚ ਇਹ ਕਹਿਣਾ ਅਣ-ਉੱਚਿਤ ਨਹੀਂ ਹੋਵੇਗਾ ਕਿ ਧਰਮ ਪਰਿਵਰਤਨ ਕਰਨ ਵਾਲਾ ਮਨੁੱਖ ਅਤੇ ਅਜਿਹਾ ਕਾਰਜ ਕਰਵਾਉਣ ਵਾਲਾ ਪਾਸਟਰ ਦੋਵੇਂ ਹੀ ਪਵਿੱਤਰ ਬਾਈਬਲ ਨਾਲ ਧੋਖਾ ਕਰਦੇ ਹਨ।

ਇਸ ਤੋਂ ਇਲਾਵਾ ਪੰਜਾਬ ਦੇ ਇਤਿਹਾਸ ਤੋਂ ਇਹ ਸਾਬਤ ਹੁੰਦਾ ਹੈ ਕਿ ਈਸਾਈ ਮਿਸ਼ਨਰੀਆਂ ਅਤੇ ਅੰਗਰੇਜ਼ ਹਕੂਮਤ ਵੱਲੋਂ ਪੰਜਾਬੀਆਂ ਖ਼ਾਸਕਰ ਸਿੱਖਾਂ ਨੂੰ ਲਾਲਚ ਦੇ ਕੇ ਅਤੇ ਡਰਾ-ਧਮਕਾ ਕੇ ਈਸਾਈ ਬਣਾਇਆ ਜਾਂਦਾ ਸੀ, ਜੋ ਸਹੀ ਅਰਥਾਂ ਵਿਚ ਈਸਾਈਅਤ ਦਾ ਪ੍ਰਚਾਰ ਨਾ ਹੋ ਕੇ ਪਵਿੱਤਰ ਬਾਈਬਲ ਨਾਲ ਧੋਖਾ ਸੀ।

**ਜਾਤ-ਪਾਤ ਦੀ ਕੁਰੀਤੀ-** ਜਾਤ-ਪਾਤ ਦਾ ਵਿਤਕਰਾ ਅਨੇਕਾਂ ਅਖੌਤੀ ਨੀਵੀਂ ਜਾਤਾਂ ਦੇ ਸਿੱਖਾਂ ਨੂੰ ਸਿੱਖੀ ਤੋਂ ਦੂਰ ਲਿਜਾਣ ਦਾ ਵੱਡਾ ਕਾਰਨ ਸਿੱਧ ਹੋਇਆ ਹੈ। ਭਾਵੇਂ ਕਿ ਸਿੱਖ ਧਰਮ ਜਾਤ-ਪਾਤ ਦੀ ਕੁਰੀਤੀ ਦਾ ਖੰਡਨ ਕਰਦਾ ਹੈ। ਜਾਤ-ਪਾਤ ਦੀ ਕੁਰੀਤੀ

ਨੂੰ ਖ਼ਤਮ ਕਰਨ ਦੇ ਯਤਨ ਤਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮੇਂ-ਸਮੇਂ ਜਾਤ-ਪਾਤ ਦੇ ਵਿਰੁੱਧ ਮਤੇ ਪਾਏ ਜਾਂਦੇ ਹਨ ਅਤੇ ਪ੍ਰਚਾਰ ਕੀਤਾ ਜਾਂਦਾ ਹੈ ਪਰੰਤੂ ਇਸ ਪ੍ਰਤੀ ਸਿੱਖ ਸਮਾਜ ਦੀ ਜ਼ਿਕਰਯੋਗ ਗਿਣਤੀ ਦਾ ਰਵੱਈਆ ਗ਼ੈਰ-ਜ਼ਿੰਮੇਵਾਰਾਨਾ ਨਜ਼ਰ ਆਉਂਦਾ ਹੈ। ਜਾਤ-ਪਾਤ ਦੇ ਵਿਤਕਰੇ ਨੂੰ ਖ਼ਤਮ ਕੀਤੇ ਬਿਨਾਂ ਸਿੱਖਾਂ ਦੇ ਧਰਮ ਪਰਿਵਰਤਨ ਦਾ ਵਰਤਾਰਾ ਪੂਰੀ ਤਰ੍ਹਾਂ ਰੋਕਣਾ ਸੰਭਵ ਨਹੀਂ।

**ਸਰਕਾਰ ਦੀ ਜ਼ਿੰਮੇਵਾਰੀ-** ਜ਼ਬਰੀ ਜਾਂ ਮਨੋਵਿਗਿਆਨਕ ਤਕਨੀਕਾਂ ਰਾਹੀਂ ਕੀਤੇ ਜਾਂਦੇ ਧਰਮ ਪਰਿਵਰਤਨ ਨੂੰ ਰੋਕਣ ਲਈ ਸਖ਼ਤ ਕਾਨੂੰਨ ਦੀ ਲੋੜ ਹੈ। ਸਰਕਾਰ ਵੱਲੋਂ ਇਸ ਵਰਤਾਰੇ ਦੀ ਸਪੱਸ਼ਟ ਪਰਿਭਾਸ਼ਾ ਜਾਰੀ ਕੀਤੀ ਜਾਣੀ ਚਾਹੀਦੀ ਹੈ ਅਤੇ ਇਸ ਨੂੰ ਅਪਰਾਧਿਕ ਕਰਵਾਈ ਐਲਾਨਿਆ ਜਾਣਾ ਚਾਹੀਦਾ ਹੈ। ਸਰਕਾਰ ਨੂੰ ਧਾਰਮਿਕ ਅਜ਼ਾਦੀ ਦੀ ਸੁਰੱਖਿਆ ਨੂੰ ਯਕੀਨੀ ਬਣਾਉਣ ਦੇ ਨਾਲ-ਨਾਲ ਧਾਰਮਿਕ ਵਿਤਕਰਾ ਖ਼ਤਮ ਕਰਨ ਲਈ ਠੋਸ ਕਦਮ ਚੁੱਕਣੇ ਚਾਹੀਦੇ ਹਨ ਕਿਉਂਕਿ ਇਹ ਵੀ ਧਰਮ-ਪਰਿਵਰਤਨ ਦੇ ਵਰਤਾਰੇ ਲਈ ਰਾਹ ਪੱਧਰਾ ਕਰਦੇ ਹਨ ਜੋ ਸਮਾਜ ਲਈ ਖ਼ਤਰਨਾਕ ਹੈ।

**ਸਿੱਖ ਸੰਸਥਾਵਾਂ ਦੀ ਜ਼ਿੰਮੇਵਾਰੀ-** ਵੱਖ-ਵੱਖ ਧਰਮਾਂ ਦੀਆਂ ਨੁਮਾਇੰਦਾ ਜਥੇਬੰਦੀਆਂ ਨੂੰ ਮਨੋਵਿਗਿਆਨਕ ਹਮਲੇ ਰਾਹੀਂ ਕੀਤੇ ਜਾਂਦੇ ਧਰਮ-ਪਰਿਵਰਤਨ ਤੇ ਸਰੀਰਕ ਸੋਸ਼ਣ ਦੀਆਂ ਘਟਨਾਵਾਂ ਦੀ ਨਿਗਰਾਨੀ ਕਰਨ ਲਈ ਆਪਸੀ-ਸਹਿਯੋਗ ਕਰਨਾ ਚਾਹੀਦਾ ਹੈ ਅਤੇ ਅਪਰਾਧੀ ਪ੍ਰਚਾਰਕਾਂ ਨੂੰ ਜੁਆਬਦੇਹ ਬਣਾਉਣ ਲਈ ਸਾਂਝੀ ਕਾਰਵਾਈ ਅਮਲ ਵਿਚ ਲਿਆਉਣੀ ਚਾਹੀਦੀ ਹੈ। ਧਾਰਮਿਕ ਆਗੂ ਆਪਣੇ ਭਾਈਚਾਰਿਆਂ ਵਿਚ ਫੈਲੀਆਂ ਗ਼ਲਤ ਧਾਰਨਾਵਾਂ ਦਾ ਖੰਡਨ ਕਰ ਕੇ ਇਸ ਵਰਤਾਰੇ ਨੂੰ ਰੋਕਣ ਲਈ ਯਤਨਸ਼ੀਲ ਹੋਣ। ਮਨੋਵਿਗਿਆਨਕ ਤਕਨੀਕਾਂ ਰਾਹੀਂ ਧਰਮ ਪਰਿਵਰਤਨ ਕਰਨ ਦੀ ਸਖ਼ਤ ਨਿੰਦਾ ਕਰ ਕੇ ਸਮੂਹ ਭਾਈਚਾਰੇ ਇਸ ਵਰਤਾਰੇ ਨੂੰ ਸਮਾਜਿਕ ਕੁਰੀਤੀ, ਅਪਰਾਧਿਕ ਅਤੇ ਧਰਮ-ਵਿਰੋਧੀ ਕਾਰਵਾਈ ਵਜੋਂ ਐਲਾਨਣ ਅਤੇ ਪ੍ਰਚਾਰਨ ਤਾਂ ਜੋ ਇਸ ਅਪਰਾਧ-ਬਿਰਤੀ ਨੂੰ ਲੋਕ-ਮਨਾਂ ਵਿੱਚੋਂ ਖ਼ਤਮ ਕੀਤਾ ਜਾ ਸਕੇ। ਧਾਰਮਿਕ ਸਹਿਹੋਂਦ ਦੀ ਭਾਵਨਾ ਨੂੰ ਉਤਸ਼ਾਹਿਤ ਕਰ ਕੇ ਹੀ ਸਮੂਹ ਧਰਮਾਂ ਦੇ ਭਾਈਚਾਰਿਆਂ ਅੰਦਰ ਭਾਈਚਾਰਕ ਸਾਂਝ ਨੂੰ ਮਜ਼ਬੂਤ ਕੀਤਾ ਜਾ ਸਕਦਾ ਹੈ।

ਇਸ ਵਰਤਾਰੇ ਨੂੰ ਰੋਕਣ ਲਈ ਸਿੱਖ ਸੰਸਥਾਵਾਂ ਨੂੰ ਸਿੱਖੀ ਦੇ ਪ੍ਰਚਾਰ ਲਈ ਮਨੋਵਿਗਿਆਨੀ ਪ੍ਰਚਾਰਕ ਪੈਦਾ ਕਰਨੇ ਚਾਹੀਦੇ ਹਨ। ਭਾਵੇਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬਾਣੀ ਮਨੁੱਖੀ ਮਨ ਨੂੰ ਬਹੁ-ਕਿਸਮ ਦੇ ਪ੍ਰਭਾਵਾਂ ਤੋਂ ਬਚਾਉਣ ਲਈ ਅਤੇ ਮਨ ਨੂੰ ਕਾਬੂ ਕਰਨ ਦੀ ਜੁਗਤਿ ਸਿਖਾਉਂਦੀ ਹੈ, ਪਰੰਤੂ ਅਜੇ ਵੀ ਪ੍ਰਭਾਵਸ਼ਾਲੀ ਰੂਪ ਵਿਚ ਇਸ ਦੇ ਉਪਦੇਸ਼ ਨੂੰ ਸਿੱਖ ਸਮਾਜ ਅੰਦਰ ਪ੍ਰਚਾਰਿਆ ਨਹੀਂ ਜਾ ਸਕਿਆ ਅਤੇ ਨਾ ਹੀ ਸਿੱਖ ਸਮਾਜ ਦੇ ਵੱਡੇ ਹਿੱਸੇ ਨੇ ਇਸ ਨੂੰ ਸਮਝਿਆ ਹੈ। ਜਿਸ ਦਾ ਲਾਭ ਸਿੱਧੇ ਰੂਪ ਵਿਚ ਦੂਜੇ ਧਰਮਾਂ ਦੇ ਮਨੋਵਿਗਿਆਨ ਦੇ ਗਿਆਤਾ

ਪ੍ਰਚਾਰਕਾਂ ਵੱਲੋਂ ਬਾਖ਼ੂਬੀ ਹਾਸਲ ਕੀਤਾ ਜਾਂਦਾ ਹੈ। ਇਸ ਲਈ ਸਿੱਖ ਪ੍ਰਚਾਰਕਾਂ ਨੂੰ ਮਨੋਵਿਗਿਆਨ ਦਾ ਅਧਿਐਨ ਲਾਜ਼ਮੀ ਤੌਰ 'ਤੇ ਕਰਨਾ ਚਾਹੀਦਾ ਹੈ ਤਾਂ ਜੋ ਉਹ ਇਸ ਵਰਤਾਰੇ ਨੂੰ ਸਮਝ ਸਕਣ ਅਤੇ ਰੋਕਣ ਲਈ ਸਫਲ ਯਤਨ ਕਰ ਸਕਣ। ਮਨੋਵਿਗਿਆਨਕ ਪਹੁੰਚ ਸਿੱਖਾਂ ਦੇ ਧਰਮ ਪਰਿਵਰਤਨ ਦੇ ਮਾਮਲੇ ਰੋਕਣ ਲਈ ਬੇਹੱਦ ਸਹਾਈ ਸਿੱਧ ਹੋਵੇਗੀ।

ਇਸ ਤੋਂ ਇਲਾਵਾ ਅੰਤਰ-ਧਰਮ ਸੰਵਾਦ ਰਾਹੀਂ ਵੱਖ-ਵੱਖ ਧਾਰਮਿਕ ਭਾਈਚਾਰਿਆਂ ਅੰਦਰ ਆਪਸੀ-ਸਮਝ, ਸਹਿਣਸ਼ੀਲਤਾ, ਸਹਿ-ਹੋਂਦ ਅਤੇ ਭਾਈਚਾਰਕ ਸਾਂਝ ਪੈਦਾ ਕੀਤੀ ਜਾ ਸਕਦੀ ਹੈ। ਇਸ ਮਸਲੇ ਉੱਪਰ ਖੁੱਲ੍ਹ ਕੇ ਗੱਲ ਕਰਨਾ ਸਮੇਂ ਦੀ ਵੱਡੀ ਲੋੜ ਹੈ ਅਤੇ ਭਾਈਚਾਰਕ ਸੰਵਾਦ ਰਾਹੀਂ ਅਜਿਹਾ ਨਿਰੋਇਆ ਸਮਾਜ ਸਿਰਜਿਆ ਜਾ ਸਕਦਾ ਹੈ ਜਿੱਥੇ ਹਰੇਕ ਧਰਮ ਦਾ ਸਤਿਕਾਰ ਕਾਇਮ ਹੋਵੇ।

**ਮਨੋਵਿਗਿਆਨਕ ਹਮਲਿਆਂ ਬਾਰੇ ਜਾਗਰੂਕਤਾ-** ਜ਼ਬਰੀ ਭਾਵ ਮਨੋਵਿਗਿਆਨਕ ਹਮਲੇ ਰਾਹੀਂ ਧਰਮ-ਪਰਿਵਰਤਨ ਅਤੇ ਸਰੀਰਕ ਸੋਸ਼ਣ ਦਾ ਵਰਤਾਰਾ ਵਿਸ਼ਵ ਦੇ ਕਿਸੇ ਵੀ ਧਰਮ ਜਾਂ ਦੇਸ਼ ਅੰਦਰ ਪ੍ਰਵਾਨ ਨਹੀਂ ਕੀਤਾ ਜਾਂਦਾ। ਜਿੱਥੇ, ਧਾਰਮਿਕ ਅਜ਼ਾਦੀ ਦੇ ਮਹੱਤਵ ਬਾਰੇ ਜਾਗਰੂਕਤਾ ਪੈਦਾ ਕਰਨੀ ਚਾਹੀਦੀ ਹੈ, ਉੱਥੇ ਹੀ ਜ਼ਬਰੀ ਧਰਮ ਪਰਿਵਰਤਨ ਭਾਵ ਮਨੋਵਿਗਿਆਨਕ ਹਮਲੇ ਅਤੇ ਸਰੀਰਕ ਸੋਸ਼ਣ ਦੀਆਂ ਸਾਜ਼ਿਸ਼ਾਂ ਬਾਰੇ ਜਾਗਰੂਕਤਾ ਪੈਦਾ ਕਰਨ ਦੀ ਬੇਹੱਦ ਲੋੜ ਹੈ। ਮਨੋਵਿਗਿਆਨਕ ਹਮਲੇ ਨੂੰ ਰੋਕਣ ਲਈ ਸੂਖ਼ਮ ਸੂਝ-ਬੂਝ, ਦੂਰ-ਅੰਦੇਸ਼ੀ ਅਤੇ ਕੌਮ ਦੇ ਸਮੂਹਿਕ ਹਿੱਤਾਂ ਨੂੰ ਸਮਝਣ ਵਾਲੀ ਸੰਜੀਦਾ ਪਹੁੰਚ ਅਪਨਾਉਣ ਦੀ ਲੋੜ ਹੈ। ਜਿਸ ਤਹਿਤ ਮਨੁੱਖੀ ਵਿਵਹਾਰ ਅਤੇ ਮਾਨਸਿਕਤਾ ਨੂੰ ਸਮਝਣ ਲਈ ਮਨੋਵਿਗਿਆਨ ਦਾ ਅਧਿਐਨ ਕਰਨਾ ਲਾਜ਼ਮੀ ਹੈ।

ਜੇਕਰ ਪੀੜ੍ਹਤ ਸਿੱਖ ਨੂੰ ਮਨੋਵਿਗਿਆਨਕ ਹਮਲੇ ਦੀ ਪਛਾਣ ਕਰਨ ਬਾਰੇ ਸੁਚੇਤ ਕਰਦਿਆਂ ਆਪਣੇ ਧਰਮ ਦੀ ਮਹੱਤਤਾ ਪ੍ਰਤੀ ਜਾਗਰੂਕ ਕੀਤਾ ਜਾਵੇ ਤਾਂ ਪੀੜ੍ਹਤ ਇਸ ਵਰਤਾਰੇ ਦੇ ਵਿਰੋਧ ਵਿਚ ਖੜ੍ਹਾ ਹੋ ਸਕਦਾ ਹੈ। ਮਨੋਵਿਗਿਆਨਕ ਤਕਨੀਕਾਂ ਬਾਰੇ ਜਾਗਰੂਕਤਾ ਫੈਲਾਉਣ ਸਦਕਾ ਲੋਕ ਅਜਿਹੇ ਮਨੋਵਿਗਿਆਨਕ ਹਮਲੇ ਨੂੰ ਖ਼ੁਦ ਪਛਾਣ ਸਕਦੇ ਹਨ। ਮਨੋਵਿਗਿਆਨ ਦਾ ਗਿਆਨ ਲੋਕਾਂ ਅੰਦਰ ਅਜਿਹੀ ਸਮਝ ਪੈਦਾ ਕਰਦਾ ਹੈ ਕਿ ਪੀੜ੍ਹਤ ਸਹਿਜੇ ਹੀ ਆਪਣੇ ਉੱਪਰ ਹੋਏ ਮਨੋਵਿਗਿਆਨਕ ਹਮਲੇ ਨੂੰ ਪਛਾਣ ਸਕਦਾ ਹੈ। ਜਦੋਂ ਪੀੜ੍ਹਤ ਅਜਿਹੀ ਮਨੋਵਿਗਿਆਨਕ ਸਾਜਿਸ਼ ਤੋਂ ਸੁਚੇਤ ਹੋ ਜਾਂਦਾ ਹੈ ਤਾਂ ਉਹ ਆਪਣੇ ਉੱਪਰ ਪਏ ਮਾਨਸਿਕ ਪ੍ਰਭਾਵ ਦੇ ਤਜ਼ਰਬੇ ਰਾਹੀਂ ਹੋਰਨਾਂ ਨੂੰ ਵੀ ਸੁਚੇਤ ਕਰਦਾ ਹੈ। ਮਨੋਵਿਗਿਆਨਕ ਹਮਲੇ ਵਿੱਚੋਂ ਉੱਭਰਨ ਲਈ ਪੀੜ੍ਹਤਾਂ ਨੂੰ ਕਾਨੂੰਨੀ ਸਹਾਇਤਾ, ਸਲਾਹ ਅਤੇ ਸਹਿਯੋਗ ਦਿੱਤਾ ਜਾਣਾ ਚਾਹੀਦਾ ਹੈ।

ਇਸ ਤੋਂ ਇਲਾਵਾ ਸਾਰੇ ਸਕੂਲਾਂ ਤੇ ਕਾਲਜਾਂ ਰਾਹੀਂ ਵਿਦਿਆਰਥੀਆਂ ਅੰਦਰ

ਵੱਖ-ਵੱਖ ਧਰਮਾਂ, ਉਨ੍ਹਾਂ ਦੇ ਇਤਿਹਾਸ ਅਤੇ ਧਰਮ ਅਸਥਾਨਾਂ ਪ੍ਰਤੀ ਸਤਿਕਾਰ ਰੱਖਣ ਅਤੇ ਸਮਾਜਿਕ ਬਹੁ-ਰੂਪਤਾ/ਵਿਭਿੰਨਤਾ ਨੂੰ ਸਵੀਕਾਰ ਕਰਨ ਦੀ ਮਾਨਸਿਕਤਾ ਪੈਦਾ ਕਰਨ ਦੀ ਸਿੱਖਿਆ ਦੇਣੀ ਚਾਹੀਦੀ ਹੈ। ਨਾਲ ਹੀ ਬੱਚਿਆਂ ਨੂੰ ਅਜਿਹੇ ਅਪਰਾਧਿਕ ਵਰਤਾਰੇ ਤੋਂ ਬਚਣ ਅਤੇ ਹੋਰਨਾਂ ਨੂੰ ਬਚਾਉਣ ਲਈ ਤਿਆਰ ਕਰਨਾ ਚਾਹੀਦਾ ਹੈ।

**ਮੁਸਲਿਮ ਤੇ ਈਸਾਈ ਭਾਈਚਾਰੇ ਨੂੰ ਅਪੀਲ-** ਪਿਛਲੇ ਲੰਮੇ ਸਮੇਂ ਤੋਂ ਸਿੱਖ ਕੌਮ ਉੱਪਰ ਕੀਤੇ ਗਏ ਮਨੋਵਿਗਿਆਨਕ ਹਮਲਿਆਂ ਤੋਂ ਇਹ ਨਸ਼ਰ ਹੋ ਚੁੱਕਾ ਹੈ ਕਿ ਸਿੱਖਾਂ ਨੂੰ ਨਿਸ਼ਾਨਾ ਬਣਾਉਣ ਵਾਲੇ ਲੋਕਾਂ ਵਿਚ ਅਨੇਕਾਂ ਮੁਸਲਮਾਨ ਅਤੇ ਈਸਾਈ ਲੋਕ ਸ਼ਾਮਲ ਹਨ। ਕੁਝ ਕੇਸਾਂ ਵਿਚ ਇਹ ਗੱਲ ਵੀ ਸਾਹਮਣੇ ਆਈ ਸੀ ਕਿ ਮੁਸਲਿਮ ਮਰਦਾਂ ਵੱਲੋਂ ਸਿੱਖ ਇਸਤਰੀਆਂ ਨੂੰ ਕੇਵਲ ਸਿੱਖ ਹੋਣ ਕਾਰਨ ਹੀ ਨਿਸ਼ਾਨਾ ਬਣਾਇਆ ਗਿਆ ਸੀ। ਸਿੱਖ ਕੌਮ ਖ਼ਾਸਕਰ ਸਿੱਖ ਇਸਤਰੀਆਂ ਨੂੰ ਮਨੋਵਿਗਿਆਨਕ ਹਮਲਿਆਂ ਰਾਹੀਂ ਜਿਹੜੇ ਮੁਸਲਮਾਨਾਂ ਅਤੇ ਈਸਾਈਆਂ ਨੇ ਨਿਸ਼ਾਨਾ ਬਣਾਇਆ ਹੈ ਉਹ ਸਿੱਖ-ਮੁਸਲਿਮ ਤੇ ਸਿੱਖ-ਈਸਾਈ ਭਾਈਚਾਰਕ ਸਾਂਝ ਦੇ ਵੱਡੇ ਦੁਸ਼ਮਣ ਹਨ। ਅਜਿਹੀ ਕਾਰਵਾਈ ਸਿੱਖ ਕੌਮ ਲਈ ਅਤੀ ਦੁਖਦਾਈ ਅਤੇ ਨਾ-ਬਰਦਾਸ਼ਤਯੋਗ ਹੈ। ਖ਼ਾਸਕਰ ਧਰਮ ਦੀ ਆੜ ਵਿਚ ਜੋ ਅ-ਧਰਮੀ ਕਾਰਵਾਈਆਂ ਕੀਤੀਆਂ ਜਾਂਦੀਆਂ ਹਨ, ਉਹ ਸਾਰੇ ਭਾਈਚਾਰਿਆਂ ਅਤੇ ਸਮਾਜ ਲਈ ਬੇਹੱਦ ਖ਼ਤਰਨਾਕ ਹਨ।

ਯਕੀਨਨ ਕੋਈ ਵੀ ਸੱਚਾ ਮੁਸਲਮਾਨ ਅਤੇ ਸੱਚਾ ਈਸਾਈ ਅਜਿਹੀਆਂ ਕਾਰਵਾਈਆਂ ਨਾਲ ਸਹਿਮਤ ਨਹੀਂ ਹੋ ਸਕਦਾ ਕਿਉਂਕਿ ਕੋਈ ਵੀ ਧਰਮ ਅਜਿਹੀਆਂ ਨੀਚ ਕਾਰਵਾਈਆਂ ਦੀ ਇਜਾਜ਼ਤ ਨਹੀਂ ਦਿੰਦਾ। ਪਰੰਤੂ ਜਦੋਂ ਕਿਸੇ ਸਮੁਦਾਇ ਜਾਂ ਕੌਮ ਨਾਲ ਸੰਬੰਧਿਤ ਕੁਝ ਲੋਕਾਂ ਵੱਲੋਂ ਧਰਮ ਦੀ ਆੜ ਵਿਚ ਕਿਸੇ ਦੂਜੇ ਧਰਮ ਦੇ ਲੋਕਾਂ ਨੂੰ ਅਜਿਹੀਆਂ ਅ-ਧਰਮੀ ਸਾਜ਼ਿਸ਼ਾਂ ਰਾਹੀਂ ਸ਼ਿਕਾਰ ਬਣਾਇਆ ਜਾਂਦਾ ਹੈ ਤਾਂ ਇਹ ਕੌਮੀ ਮਸਲਾ ਬਣ ਜਾਂਦਾ ਹੈ। ਇਸ ਲਈ ਮੁਸਲਮਾਨ ਤੇ ਈਸਾਈ ਕੌਮਾਂ ਨੂੰ ਪੁਰਜ਼ੋਰ ਅਪੀਲ ਹੈ ਕਿ ਸਿੱਖ ਕੌਮ ਵਿਰੁੱਧ ਅਜਿਹੀਆਂ ਸਾਜ਼ਿਸ਼ਾਂ ਰਚਣ ਵਾਲੇ ਮੁਸਲਮਾਨ ਅਤੇ ਈਸਾਈ ਲੋਕਾਂ ਵਿਰੁੱਧ ਸਖ਼ਤ ਕਾਰਵਾਈ ਕਰਨ ਤਾਂ ਜੋ ਪੀੜ੍ਹਤ ਸਿੱਖਾਂ ਨੂੰ ਕੁਝ ਇਨਸਾਫ ਮਿਲ ਸਕੇ ਅਤੇ ਭਾਈਚਾਰਕ ਸਾਂਝ ਨੂੰ ਬਚਾਇਆ ਜਾ ਸਕੇ।

**ਸਿੱਟਾ-** ਮਨੁੱਖੀ ਮਨ ਜਿੱਥੇ ਸੂਖ਼ਮ ਰੂਪ ਵਿਚ ਚੰਗੇ-ਮਾੜੇ ਪ੍ਰਭਾਵਾਂ ਨੂੰ ਗ੍ਰਹਿਣ ਕਰ ਕੇ ਅਸਰ-ਅੰਦਾਜ਼ ਹੁੰਦਾ ਹੈ, ਉੱਥੇ ਹੀ ਚੰਚਲਤਾ ਨਾਲ ਭਰਪੂਰ ਹੋਣ ਕਾਰਨ ਇਸ ਦਾ ਕਿਸੇ ਦੇ ਛਲਾਵੇ ਵਿਚ ਆਉਣ ਦਾ ਡਰ ਬਣਿਆ ਰਹਿੰਦਾ ਹੈ। ਪਰੰਤੂ, ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਮਨੁੱਖੀ ਮਨ ਨੂੰ ਏਨਾ ਬਲਵਾਨ ਬਣਾ ਦਿੰਦੀ ਹੈ ਕਿ ਸਰੀਰਕ ਦੁੱਖ, ਅੱਤਿਆਚਾਰ ਅਤੇ ਮਨੋਵਿਗਿਆਨਕ ਹਮਲੇ ਸਿੱਖ ਉੱਪਰ ਬੇਅਸਰ ਹੋ ਜਾਂਦੇ ਹਨ। ਮਨੋਵਿਗਿਆਨਕ ਹਮਲਿਆਂ ਦੀਆਂ ਸੈਂਕੜੇ ਮਿਸਾਲਾਂ ਸਿੱਖ

ਇਤਿਹਾਸ ਅੰਦਰ ਦਰਜ ਹਨ ਕਿ ਸਿੱਖਾਂ ਨੂੰ ਹੀਰੇ-ਜਵਾਹਰਾਤ ਤੇ ਐਸ਼ੋ-ਆਰਾਮ ਦੇ ਲਾਲਚ ਦੇ ਨਾਲ-ਨਾਲ ਤਸੀਹੇ ਤੇ ਮੌਤ ਦਾ ਡਰ ਦੇ ਕੇ ਸਿੱਖੀ ਤਿਆਗਣ ਲਈ ਮਨੋਵਿਗਿਆਨਕ ਤਕਨੀਕਾਂ ਵਰਤੀਆਂ ਜਾਂਦੀਆਂ ਸਨ, ਪਰੰਤੂ ਇਤਿਹਾਸ ਗਵਾਹ ਹੈ ਕਿ ਕਿਸੇ ਵੀ ਸਿੱਖ ਨੇ ਲਾਲਾਚ ਵੱਸ ਜਾਂ ਮੌਤ ਦੇ ਡਰ ਤੋਂ ਧਰਮ ਨਹੀਂ ਤਿਆਗਿਆ ਸੀ। ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਸਿੱਖੀ ਦਾ ਸਹੀ ਮਾਇਨੇ ਵਿਚ ਪ੍ਰਚਾਰ ਮਨੋਵਿਗਿਆਨਕ ਹਮਲਿਆਂ ਨੂੰ ਅਸਫ਼ਲ ਕਰਦਾ ਹੈ।

ਪਿਛਲੇ ਕਈ ਦਹਾਕਿਆਂ ਦੇ ਸਮਾਜਿਕ ਵਰਤਾਰੇ ਨੂੰ ਸਮਝ ਕੇ ਅਤੇ ਆਉਣ ਵਾਲੇ ਕਈ ਦਹਾਕਿਆਂ ਵਿਚ ਆਪਣੀ ਯੋਜਨਾ ਨੂੰ ਲਾਗੂ ਕਰਨ ਦੀ ਦੂਰ-ਅੰਦੇਸ਼ੀ ਸੋਚ ਰੱਖਣ ਵਾਲੇ ਸਮੂਹ (ਗਰੁੱਪ) ਮਨੋਵਿਗਿਆਨਕ ਹਮਲਿਆਂ ਪਿੱਛੇ ਕਾਰਜਸ਼ੀਲ ਹੁੰਦੇ ਹਨ। ਭਾਵ ਮਨੋਵਿਗਿਆਨਕ ਤਕਨੀਕਾਂ ਅਤੇ ਆਧੁਨਿਕ ਵਿਗਿਆਨ ਦੀ ਸਹਾਇਤਾ ਨਾਲ ਬਹੁਤ ਵੱਡੀ ਵਿਉਂਤਬੰਦੀ ਕਰ ਕੇ ਇਸ ਵਰਤਾਰੇ ਨੂੰ ਚਲਾਇਆ ਜਾਂਦਾ ਹੈ। ਇਸ ਵਰਤਾਰੇ ਪ੍ਰਤੀ ਸਿੱਖਿਆ ਅਤੇ ਜਾਗਰੂਕਤਾ ਲਹਿਰ ਸਿਰਜ ਕੇ ਆਮ ਮਨੁੱਖਾਂ ਨੂੰ ਇਸ ਬਾਰੇ ਜਾਣੂ ਕਰਵਾਉਣਾ ਸੰਭਵ ਹੈ। ਅਜੋਕੇ ਸਮੇਂ ਮਨੋਵਿਗਿਆਨ ਅਧਿਐਨ ਦੀ ਸਮੱਗਰੀ ਹਰ ਜਗ੍ਹਾ ਮੌਜੂਦ ਹੈ, ਜਿਸ ਨੂੰ ਸਰਲਤਾ ਨਾਲ ਸਮਝਿਆ, ਸਿੱਖਿਆ, ਸਿਖਾਇਆ ਅਤੇ ਪ੍ਰਚਾਰਿਆ ਜਾ ਸਕਦਾ ਹੈ। ਆਪਣੀ ਕੌਮ ਨੂੰ ਮਨੋਵਿਗਿਆਨਕ ਹਮਲਿਆਂ ਤੋਂ ਬਚਾਉਣ ਲਈ ਸਿੱਖ ਪ੍ਰਚਾਰਕਾਂ ਅੰਦਰ ਮਨੋਵਿਗਿਆਨਕ ਤਕਨੀਕਾਂ ਦੀ ਚੰਗੀ ਸੋਝੀ ਹੋਣੀ ਜ਼ਰੂਰੀ ਹੈ। ਮਨੋਵਿਗਿਆਨ ਦਾ ਅਧਿਐਨ ਜਿੱਥੇ, ਮਨੋਵਿਗਿਆਨਕ ਹਮਲਿਆਂ ਦਾ ਵਰਤਾਰਾ ਰੋਕਣ ਵਿਚ ਸਫ਼ਲ ਹੋਵੇਗਾ ਉੱਥੇ ਹੀ, ਸਿੱਖੀ ਦੇ ਪ੍ਰਚਾਰ ਲਈ ਬੇਹੱਦ ਲਾਹੇਵੰਦ ਸਾਬਿਤ ਹੋਵੇਗਾ।

ਉਕਤ ਦਿੱਤੇ ਗਏ ਵਿਸਥਾਰ ਤੋਂ ਸਪੱਸ਼ਟ ਹੁੰਦਾ ਹੈ ਕਿ ਇਹ ਘਿਣਾਉਣਾ ਵਰਤਾਰਾ ਸਿੱਖ ਕੌਮ ਲਈ ਇੱਕ ਕੌਮੀ ਮਸਲਾ ਬਣ ਚੁੱਕਾ ਹੈ ਅਤੇ ਜ਼ਿੰਮੇਵਾਰ ਲੋਕਾਂ ਦੀਆਂ ਕੌਮਾਂ ਨਾਲ ਸਪੱਸ਼ਟ ਗੱਲ ਕਰਨਾ ਸਮੇਂ ਦੀ ਲੋੜ ਹੈ। ਸਿੱਖ ਕੌਮ ਨੂੰ ਚਾਹੀਦਾ ਹੈ ਕਿ ਉਹ ਮੁਸਲਿਮ ਤੇ ਈਸਾਈ ਕੌਮਾਂ ਨਾਲ ਇਸ ਸੰਬੰਧੀ ਸਿੱਧੇ ਰੂਪ ਵਿਚ ਗੱਲ ਕਰੇ ਤਾਂ ਜੋ ਜ਼ਿੰਮੇਵਾਰ ਮੁਸਲਿਮ ਤੇ ਈਸਾਈ ਲੋਕਾਂ ਵੱਲੋਂ ਧਰਮ ਦੀ ਆੜ ਵਿਚ ਸਿੱਖ ਕੌਮ ਉੱਪਰ ਕੀਤੇ ਜਾਂਦੇ ਹਮਲਿਆਂ ਨੂੰ ਰੋਕਿਆ ਜਾ ਸਕੇ। "*ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ॥*" ਅਤੇ "*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥*" ਦੇ ਪਾਵਨ ਗੁਰਬਾਣੀ ਉਪਦੇਸ਼ਾਂ ਅਨੁਸਾਰ ਸਿੱਖ ਕੌਮ ਨੂੰ ਧਰਮ ਪਰਿਵਰਤਨ ਅਤੇ ਸਰੀਰਕ ਸੋਸ਼ਣ ਦੀਆਂ ਸਾਜ਼ਿਸ਼ਾਂ ਤੋਂ ਆਪਣੀ ਕੌਮ ਦੀ ਹਿਫਾਜ਼ਤ ਕਰਨ ਲਈ ਪੰਥਕ ਇਕਜੁੱਟਤਾ ਨਾਲ ਜੰਗੀ ਪੱਧਰ 'ਤੇ ਕਾਰਜਸ਼ੀਲ ਹੋਣ ਦੀ ਲੋੜ ਹੈ ਤਾਂ ਜੋ ਕੌਮ ਦੇ ਦੁਸ਼ਮਣਾਂ ਨੂੰ ਖ਼ਾਲਸਈ ਜੋਸ਼ ਤੇ ਜੁਰਅੱਤ ਨਾਲ ਮੂੰਹ-ਤੋੜ ਜਵਾਬ ਦਿੱਤਾ ਜਾ ਸਕੇ। ■

ਕੰਚਨ ਕਾਇਆ:

# ਭ੍ਰਮ ਭੈ ਬਿਨਸਿ ਗਏ ਖਿਨ ਭੀਤਰਿ ਅੰਧਕਾਰ ਪ੍ਰਗਟੇ ਚਾਨਾਣੁ

*-ਡਾ. ਸ਼ਿਆਮ ਸੁੰਦਰ ਦੀਪਤੀ**

ਉਪਰੋਕਤ ਸਿਰਲੇਖ ਵਾਲੇ ਸ਼ਬਦ ਦੀਆਂ ਪੰਕਤੀਆਂ ਵਿਚ ਆਤਮ ਜੀਵਨ ਦਾ ਚਾਨਣ ਪ੍ਰਗਟ ਹੋਣਾ, ਗਿਆਨ ਦੀ ਪ੍ਰਾਪਤੀ ਹੋਣਾ ਹੈ; ਨਹੀਂ ਤਾਂ ਅਗਿਆਨ ਦਾ ਹਨ੍ਹੇਰਾ ਛਾਅ ਜਾਂਦਾ ਹੈ। ਸਿੱਖਿਆ (ਵਿੱਦਿਆ) ਦਾ ਜ਼ਿੰਦਗੀ ਵਿਚ ਮੁੱਢਲਾ ਥਾਂ ਹੈ। ਵੈਸੇ ਤਾਂ ਇਹ ਹਰ ਖੇਤਰ ਵਿਚ ਹੀ ਲੋੜੀਂਦਾ ਹੈ ਨਹੀਂ ਤਾਂ ਅੰਧ-ਵਿਸ਼ਵਾਸ, ਭਰਮ ਅਤੇ ਡਰ ਮਨੁੱਖ ਨੂੰ ਘੇਰ ਛਡਦੇ ਹਨ।

ਜੇਕਰ ਸਿਹਤ ਦੀ ਗੱਲ ਕਰੀਏ ਤਾਂ ਇਹ ਅਹਿਮ ਪੱਖ ਹੈ ਜਿਸਦੇ ਹੁੰਦਿਆਂ ਸਿਹਤ ਅਤੇ ਬਿਮਾਰੀ ਤੋਂ ਵਧੀਆ ਢੰਗ ਨਾਲ ਨਜਿੱਠਿਆ ਜਾ ਸਕਦਾ ਹੈ। ਵੈਸੇ ਤਾਂ ਸਿਹਤ ਅਤੇ ਬਿਮਾਰੀ ਦੇ ਪੱਖ ਤੋਂ ਹਰ ਰੋਜ਼ ਹੀ ਅਨੇਕਾਂ ਹਦਾਇਤਾਂ ਅਤੇ ਸਾਵਧਾਨੀਆਂ ਮਿਲਦੀਆਂ ਰਹਿੰਦੀਆਂ ਹਨ ਕਿ, "ਇਹ ਕਰੋ, ਇਹ ਨਾ ਕਰੋ। ਇਹ ਖਾਓ, ਇਹ ਨਾ ਖਾਓ।" ਪਰ ਬਿਮਾਰ ਪੈਣ 'ਤੇ ਇਹ ਹਦਾਇਤਾਂ ਹਰ ਛੋਟਾ ਵੱਡਾ ਸਿਆਣਾ ਬਣ ਕੇ ਦੇਣ ਦੀ ਕੋਸ਼ਿਸ਼ ਕਰਦਾ ਹੈ। ਇਹ ਠੀਕ ਐ ਉਦੋਂ ਲੋੜ ਵੀ ਵੱਧ ਹੁੰਦੀ ਹੈ। ਅੱਜ ਦੀ ਸਿਹਤ ਸਥਿਤੀ ਵੱਲ ਝਾਤੀ ਮਾਰੀਏ ਤਾਂ ਤਕਰੀਬਨ ਦੋ ਅਜਿਹੀਆਂ ਬਿਮਾਰੀਆਂ ਹਨ ਜਿਨ੍ਹਾਂ ਦੇ ਪਤਾ ਲੱਗਣ 'ਤੇ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਉਨ੍ਹਾਂ ਲਈ ਆਪਣੇ ਆਪ ਨੂੰ ਸਿਹਤਮੰਦ ਬਣਾਈ ਰੱਖਣ ਲਈ ਸਾਰੀ ਉਮਰ ਦਵਾਈ ਖਾਣੀ ਪਵੇਗੀ। ਉਹ ਹਾਲਾਤ ਹਰ ਛੋਟੇ ਵੱਡੇ ਨੂੰ ਪਤਾ ਹੈ। ਉਹ ਹਨ- ਸ਼ੂਗਰ ਰੋਗ ਅਤੇ ਦਿਲ ਦੀ ਬਿਮਾਰੀ ਤੇ ਡਿਪਰੈਸ਼ਨ। ਇਨ੍ਹਾਂ ਬਿਮਾਰੀਆਂ ਦੀਆਂ ਉਲਝਣਾਂ ਇੰਨੀਆਂ ਜ਼ਿਆਦਾ ਹਨ ਕਿ ਉਨ੍ਹਾਂ ਨੂੰ ਸਮਝ ਕੇ ਕਿਸੇ ਤਰ੍ਹਾਂ ਵੀ ਅਵੇਸਲੇ ਨਹੀਂ ਰਿਹਾ ਜਾ ਸਕਦਾ। ਸਭ ਤੋਂ ਵੱਡੀ ਅਤੇ ਅਹਿਮ ਹਦਾਇਤ ਹੈ ਜੋ ਕਿ ਡਾਕਟਰ ਵੀ ਦਿੰਦੇ ਹਨ ਅਤੇ ਹੋਰ ਮੈਂਬਰ ਵੀ, ਉਹ ਹਨ ਖੁਰਾਕ ਨੂੰ ਲੈ ਕੇ।

ਦਵਾਈਆਂ ਅਤੇ ਸਿਹਤ ਦਾ ਰਿਸ਼ਤਾ ਕੁਝ ਅਜਿਹਾ ਹੈ ਜਿਸ ਨੂੰ ਲੈ ਕੇ ਸਾਡੇ ਲੋਕ ਬਿਲਕੁਲ ਹੀ ਗੰਭੀਰ ਨਹੀਂ ਹਨ। ਇਹ ਨਹੀਂ ਕਿ ਕੋਈ ਗਿਆਨਵਾਨ ਨਹੀਂ ਹੋਣਾ ਚਾਹੁੰਦਾ, ਪਰ ਉਸ ਦੇ ਕਈ ਕਾਰਨ ਹਨ। ਸਾਡੇ ਦੇਸ਼ ਵਿਚ ਸਿਹਤ ਨੂੰ ਲੈ ਕੇ ਕੋਈ ਪੱਕੀ ਸਮਝ ਨਹੀਂ ਹੈ। ਇੱਥੇ ਵੱਖ-ਵੱਖ ਤਰ੍ਹਾਂ ਦੀਆਂ ਇਲਾਜ ਪ੍ਰਣਾਲੀਆਂ ਪ੍ਰਚਲਿਤ ਹਨ ਜਿਵੇਂ- ਆਯੁਰਵੈਦਿਕ, ਹੋਮਿਉਪੈਥੀ ਆਦਿ। ਇਨ੍ਹਾਂ ਪ੍ਰਣਾਲੀਆਂ ਬਾਰੇ ਆਪਣੇ ਆਪਣੇ ਦਾਅਵੇ ਹਨ ਅਤੇ ਦੇਸ਼ ਵਿਚ ਕਿਸੇ ਵੀ ਪੱਧਰ 'ਤੇ ਕੋਈ ਨਿਸ਼ਚਿਤ ਸਮਝ ਨਹੀਂ ਹੈ।

** #੯੭-ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. ੯੮੧੫੮-੦੮੫੦੬*

ਨਤੀਜਾ ਇਹ ਸਾਹਮਣੇ ਆਉਂਦਾ ਹੈ ਇਹ ਇਕ ਭੰਬਲਭੂਸਾ ਬਣ ਜਾਂਦਾ ਹੈ। ਹਰ ਕੋਈ ਆਪਣੀ ਸਮਝ ਮੁਤਾਬਿਕ ਹੀ ਬਿਮਾਰੀ ਦੇ ਇਲਾਜ ਨੂੰ ਪਹਿਲ ਦਿੰਦਾ ਹੈ। ਸਭ ਤੋਂ ਵੱਡੀ ਗੱਲ ਕਿ ਲੋਕਾਂ ਦੀ ਆਰਥਿਕ ਸਥਿਤੀ ਵੀ ਬਹੁਤ ਵਧੀਆ ਨਹੀਂ ਹੈ ਕਿ ਹਰ ਕੋਈ ਵਿਅਕਤੀ ਚੰਗੀ ਤੋਂ ਚੰਗੀ ਵਿਗਿਆਨਕ ਤਕਨੀਕ 'ਤੇ ਆਧਾਰਿਤ ਇਲਾਜ ਕਰਵਾ ਸਕੇ। ਇਸ ਤਰ੍ਹਾਂ ਬਹੁਤੇ ਲੋਕ ਕੰਮ-ਚਲਾਊ ਹੀ ਇਲਾਜ ਕਰਵਾ ਪਾਉਂਦੇ ਹਨ।

ਦੂਜਾ ਵੱਡਾ ਕਾਰਨ ਅਨਪੜ੍ਹਤਾ ਹੈ। ਦਵਾਈ ਦੱਸਣ ਵਾਲਾ ਡਾਕਟਰ ਵੀ ਆਪਣੀ ਭੂਮਿਕਾ ਸਹੀ ਢੰਗ ਨਾਲ ਨਹੀਂ ਨਿਭਾਉਂਦਾ ਹੈ। ਕੋਈ ਵੀ ਦਵਾਈ ਕਦੋਂ ਖਾਣੀ ਹੈ, ਕਿੰਨੀ ਖਾਣੀ ਹੈ, ਕਿੰਨਾ ਚਿਰ ਖਾਣੀ ਹੈ? ਆਦਿ ਵਰਗੇ ਅਹਿਮ ਸਵਾਲ ਬਹੁਤ ਘੱਟ ਸਮਝਾਏ ਜਾਂਦੇ ਹਨ। ਇਸ ਹਾਲਤ ਵਿਚ ਲੋਕਾਂ ਦਾ ਆਪਣਾ ਨਿੱਜੀ ਮਾਮੂਲੀ ਗਿਆਨ ਹੀ ਕੰਮ ਆਉਂਦਾ ਹੈ। ਦੂਜਾ ਪੱਖ ਹੈ- ਅੰਗਰੇਜ਼ੀ ਦਵਾਈਆਂ। ਇਸ ਬਾਰੇ ਅੰਗਰੇਜ਼ੀ ਦਵਾਈਆਂ ਦੇ ਉੱਪਰ ਹੀ ਦਵਾਈ ਦੀ ਮਿਕਦਾਰ ਵੀ ਲਿਖੀ ਹੁੰਦੀ ਹੈ। ਉਸ ਬਾਰੇ ਜਾਣ ਕੇ ਵੀ ਲੋਕੀਂ ਆਪਣੀ ਮਿਕਦਾਰ ਵੀ ਤੈਅ ਕਰ ਲੈਂਦੇ ਹਨ। ਇੱਥੇ ਵੀ ਮੁੱਖ ਪਹਿਲੂ ਲੋਕਾਂ ਦੀ ਅਨਪੜ੍ਹਤਾ ਹੀ ਹੈ ਤੇ ਨਤੀਜੇ ਵਜੋਂ ਇਸ ਨਾਲ ਬਿਮਾਰੀ ਠੀਕ ਹੋਈ ਤਾਂ ਲੱਗਦੀ ਹੈ ਪਰ ਅਸਲ ਵਿਚ ਉਹ ਛੁਪੀ ਰਹਿੰਦੀ ਹੈ ਜਾਂ ਕਹੀਏ ਦੱਬ ਜਾਂਦੀ ਹੈ ਤੇ ਫਿਰ ਨਵੇਂ ਰੂਪ ਵਿਚ ਉਭਰਦੀ ਹੈ। ਅੰਗਰੇਜ਼ੀ ਦਵਾਈਆਂ ਨੂੰ ਲੈ ਕੇ ਇਕ ਭਰਮ ਇਹ ਵੀ ਹੈ ਕਿ ਇਹ ਦਵਾਈਆਂ ਗਰਮ ਹੁੰਦੀਆਂ ਹਨ ਅਤੇ ਲੋਕੀਂ ਤੇ ਰਿਸ਼ਤੇਦਾਰ ਘੱਟ ਤੋਂ ਘੱਟ ਦਵਾਈ ਖਾਣ ਦੀ ਸਲਾਹ ਦਿੰਦੇ ਹਨ। ਗੁਰਬਾਣੀ ਵਿਚ ਦਰਜ ਹੈ:

*ਗਿਆਨ ਰਤਨਿ ਸਭ ਸੋਝੀ ਹੋਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩੬੪)*

ਮਤਲਬ ਗਿਆਨ ਨਾਲ ਹੀ ਸਿਆਣਪ ਆਉਂਦੀ ਹੈ ਅਤੇ ਜੀਵਨ ਨੂੰ ਵਧੀਆ ਚਲਾਉਣ ਲਈ ਗਿਆਨ ਦੀ ਭੂਮਿਕਾ ਅਹਿਮ ਹੈ। ਬਿਮਾਰੀ ਅਤੇ ਸਿਹਤ ਦੋਨੋਂ ਹੀ ਜ਼ਿੰਦਗੀ ਨਾਲ ਜੁੜੇ ਹਨ।

ਅਸੀਂ ਜਦੋਂ ਸਿਆਣਪ ਅਤੇ ਸਿਹਤ ਦੀ ਗੱਲ ਕਰਦੇ ਹਾਂ ਤਾਂ ਇਹ ਰਿਸ਼ਤਾ ਬੜਾ ਅਹਿਮ ਹੈ। ਇਸ ਦੇ ਲਈ ਸਭ ਤੋਂ ਵੱਡੀ ਭੂਮਿਕਾ ਡਾਕਟਰ ਦੀ ਹੈ ਪਰ ਜੋ ਕਾਰਜ ਡਾਕਟਰ ਨੇ ਕਰਨਾ ਹੁੰਦਾ ਹੈ ਉਹ ਅੱਜਕਲ ਸਿਹਤ ਬਜ਼ਾਰ ਵਿਚ ਵਪਾਰ ਦੇ ਆਉਣ ਨਾਲ ਸਗੋਂ ਕੁਰਾਹੇ ਪੈ ਗਿਆ ਹੈ। ਜੇਕਰ ਸਿਹਤ ਤੇ ਗਿਆਨ ਦੀ ਗੱਲ ਕਰੀਏ ਤਾਂ ਸਾਡੇ ਕੋਲ ਇੰਨੀ ਸੋਝੀ ਹੈ ਕਿ ਅਸੀਂ ਪ੍ਰਹੇਜ਼ ਨਾਲ ਹੀ ਬਿਮਾਰੀਆਂ ਤੋਂ ਬਚੇ ਰਹਿ ਸਕਦੇ ਹਾਂ ਤੇ ਇਕ ਵਧੀਆ ਸਿਹਤਮੰਦ ਜੀਵਨ ਜੀਅ ਸਕਦੇ ਹਾਂ।

■

ਅਗਸਤ ੨੦੨੪ ਦਾ ਬਾਕੀ:

# ਰਾਗੁ ਮਾਝ

*–ਮਾ. ਬਲਬੀਰ ਸਿੰਘ ਹੰਸਪਾਲ**

*ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥*
*ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ॥੧॥*
*ਸੁਖੁ ਭਇਆ ਦੁਖੁ ਦੂਰਿ ਪਰਾਨਾ॥ ਸੰਤ ਰਸਨ ਹਰਿ ਨਾਮੁ ਵਖਾਨਾ॥*
*ਜਲ ਥਲ ਨੀਰਿ ਭਰੇ ਸਰ ਸੁਭਰ ਬਿਰਥਾ ਕੋਇ ਨ ਜਾਏ ਜੀਉ॥੨॥*
*ਦਇਆ ਧਾਰੀ ਤਿਨਿ ਸਿਰਜਨਹਾਰੇ॥ ਜੀਅ ਜੰਤ ਸਗਲੇ ਪ੍ਰਤਿਪਾਰੇ॥*
*ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ॥੩॥*
*ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ॥ ਕਰਣਹਾਰਿ ਖਿਨ ਭੀਤਰਿ ਕਰਿਆ॥*
*ਗੁਰਮੁਖਿ ਨਾਨਕ ਤਿਸੈ ਅਰਾਧੇ ਮਨ ਕੀ ਆਸ ਪੁਜਾਏ ਜੀਉ॥੪॥੨੩॥੩੦॥*

**ਰਾਗੁ ਮਾਝ** **ਤਿੰਨ ਤਾਲ (ਮੱਧ ਲੈਅ)**

## ਸਥਾਈ

| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ | ੧੬ |
|---|---|---|---|---|---|---|---|---|---|---|---|---|---|---|---|
| x | | | | ੨ | | | | ੦ | | | | ੩ | | | |
| | | | | | | | | ਰੇ | – | ਮਾ | ਪਾ | ਮਾ | ਗਾ | ਮਾ | ਰੇ |
| | | | | | | | | ਅੰ | s | ਮ੍ਰਿ | ਤ | ਬਾ | s | ਣੀ | s |
| ਰੇ | ਪਾ | ਗੁਾ | ਰੇ | ਗੁਾ | ਸਾਰੇ | ਨ਼ੀ | ਸਾ | ਸਾ | ਰੇ | ਨ਼ੀ | ਨ਼ੀ | ਧ਼ਾ | ਪ਼ਾ | ਨ਼ੀ | ਸਾ |
| ਹ | ਰਿ | ਹ | ਰਿ | ਤੇ | ss | ਰੀ | s | ਸੁ | ਣਿ | ਸੁ | ਣਿ | ਹੋ | s | ਵੈ | s |
| ਰੇ | ਪਾ | ਗੁਾ | ਰੇ | ਗੁਾ | ਸਾਰੇ | ਨ਼ੀ | ਸਾ | ਰੇ | ਰੇ | ਮਾ | ਪਾ | ਨੀ | – | ਸਾਂ | – |
| ਪਰ | ਮ | ਗ | ਤਿ | ਮੇ | ss | ਰੀ | s | ਜ | ਲ | ਨਿ | ਬੁ | ਝੀ | s | s | s |
| ਨੀ | ਸਾਂ | ਰੇਂ | ਨੁੀ | ਧਾ | ਧਾ | ਪਾ | – | ਪਾ | ਪਾ | ਧਾ | ਮਾ | ਗਾ | ਮਾ | ਰੇ | ਪਾ |
| ਸੀ | ਤਲੁ | ਹੋ | ਇ | ਮ | ਨੂ | ਆ | s | ਸਤਿ | ਗੁਰ | ਕਾ | s | ਦ | ਰ | ਸ | ਨੁ |
| ਗੁਾ | ਰੇ | ਗੁਾ | ਸਾ | ਰੇ | ਨ਼ੀ | ਸਾ | – | | | | | | | | |
| ਪਾ | s | ਏ | s | ਜੀ | s | ਉ | s | | | | | | | | |

## ਅੰਤਰਾ

| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ | ੧੬ |
|---|---|---|---|---|---|---|---|---|---|---|---|---|---|---|---|
| x | | | | ੨ | | | | ੦ | | | | ੩ | | | |
| | | | | | | | | ਮਾ | ਪਾ | ਨੀ | - | ਸਾਂ | ਰੇਂ | ਨੀ | ਸਾਂ |
| | | | | | | | | ਸੂ | s | ਖੁ | s | ਭ | ਇ | ਆ | s |
| ਗੁਾਂ | ਰੇਂ | ਗੁਾਂ | ਸਾਂ | ਰੇਂ | ਨੀ | ਸਾਂ | - | ਸਾਂ | ਨ਼ੀ | ਧਾ | ਪਾ | ਧਾ | ਮਾ | ਗਾ | ਮਾ |
| ਦੁਖੁ | ਦੂ | ਰਿ | ਪ | ਰਾ | s | ਨਾ | s | ਸੰ | s | ਤ | ਰ | ਸ | ਨ | ਹ | ਰਿ |
| ਰੇ | ਪਾ | ਗੁਾ | ਰੇ | ਗੁਾ | ਸਾਰੇ | ਨ਼ੀ | ਸਾ | | | | | | | | |
| ਨਾ | s | ਮੁ | ਵ | ਖਾ | ss | ਨਾ | s | | | | | | | | |

### ਤਾਨਾਂ:-

**੧.** ਸਾਰੇ ਮਾਪਾ ਧਾਮਾ ਗਾਮਾ ਰੇਪਾ ਗੁਾਗੁਾ ਸਾਰੇ ਨ਼ੀਸਾ

੨. ਰੇਮਾ ਪਾਪਾ ਮਾਗਾ ਮਾਮਾ ਰੇਪਾ ਗੁਾਗੁਾ ਸਾਰੇ ਨ਼ੀਸਾ

੩. ਮਾਪਾ ਨੀਸਾਂ ਨ਼ੀਨ਼ੀ ਧਾਪਾ ਗੁਾਗੁਾ ਰੇਗੁਾ ਸਾਰੇ ਨ਼ੀਸਾ

੪. ਸਾਰੇ ਮਾਮਾ ਰੇਮਾ ਪਾਪਾ ਮਾਪਾ ਨੀਨੀ ਪਾਨੀ ਸਾਂਸਾਂ

ਨ਼ੀਨ਼ੀ ਧਾਪਾ ਧਾਮਾ ਗਾਮਾ ਰੇਪਾ ਗੁਾਗੁਾ ਸਾਰੇ ਨ਼ੀਸਾ

੫. ਪਾਧਾ ਮਾਪਾ ਨੀਸਾਂ ਰੇਂਸਾਂ ਗੁਾਂਗੁਾਂ ਰੇਂਗੁਾਂ ਸਾਂਰੇ ਨੀਸਾਂ

ਨ਼ੀਨ਼ੀ ਧਾਪਾ ਧਾਮਾ ਗਾਮਾ ਰੇਪਾ ਗੁਾਗੁਾ ਸਾਰੇ ਨ਼ੀਸਾ

ਸੰਗੀਤ ਅਧਿਆਪਕ,
ਸ੍ਰੀ ਗੁਰੂ ਰਾਮਦਾਸ ਖਾਲਸਾ ਸੀ: ਸੈ: ਸਕੂਲ,
ਸ੍ਰੀ ਅੰਮ੍ਰਿਤਸਰ। ਮੋ. ੯੮੧੪੯-੪੯੪੪੮

# ਅਕਤੂਬਰ ਅਤੇ ਨਵੰਬਰ ੨੦੨੪ ਈ. ਦੇ ਗੁਰਪੁਰਬ ਅਤੇ ਇਤਿਹਾਸਿਕ ਦਿਹਾੜੇ

| | |
|---|---|
| ਸਿੰਘ ਸਭਾ ਲਹਿਰ ਸਥਾਪਨਾ ਦਿਵਸ | ੧੬ ਅੱਸੂ ੦੧ ਅਕਤੂਬਰ |
| ਜੋੜ-ਮੇਲਾ ਬੀੜ ਬਾਬਾ ਬੁੱਢਾ ਜੀ (ਠੱਠਾ) | ੨੧-੨੨ ਅੱਸੂ ੬-੭ ਅਕਤੂਬਰ |
| ਜਨਮ ਭਾਈ ਤਾਰੂ ਸਿੰਘ ਜੀ | ੨੪ ਅੱਸੂ ੦੯ ਅਕਤੂਬਰ |
| ਸ਼ਹੀਦੀ ਭਾਈ ਸੁਖਦੇਵ ਸਿੰਘ (ਸੁੱਖਾ) ਅਤੇ ਭਾਈ ਹਰਜਿੰਦਰ ਸਿੰਘ (ਜਿੰਦਾ) | ੨੪ ਅੱਸੂ ੦੯ ਅਕਤੂਬਰ |
| ਦਰਬਾਰ ਖਾਲਸਾ (ਦੁਸਹਿਰਾ) | ੨੭ ਅੱਸੂ ੧੨ ਅਕਤੂਬਰ |
| ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਰਾਮਦਾਸ ਜੀ | ੦੩ ਕੱਤਕ ੧੯ ਅਕਤੂਬਰ |
| ਜਨਮ ਸੰਤ ਗਿਆਨੀ ਕਰਤਾਰ ਸਿੰਘ ਭਿੰਡਰਾਂਵਾਲੇ | ੦੫ ਕੱਤਕ ੨੧ ਅਕਤੂਬਰ |
| ਜਨਮ ਦਿਹਾੜਾ ਬਾਬਾ ਬੁੱਢਾ ਜੀ (ਕੱਥੂਨੰਗਲ) | ੦੭ ਕੱਤਕ ੨੩ ਅਕਤੂਬਰ |
| ਅਕਾਲ ਚਲਾਣਾ ਸਰਦਾਰ ਜੱਸਾ ਸਿੰਘ ਆਹਲੂਵਾਲੀਆ | ੦੭ ਕੱਤਕ ੨੩ ਅਕਤੂਬਰ |
| ਗੁਰਿਆਈ ਦਿਵਸ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ | ੦੯ ਕੱਤਕ ੨੫ ਅਕਤੂਬਰ |
| ਜੋਤੀ ਜੋਤਿ ਦਿਵਸ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ | ੦੯ ਕੱਤਕ ੨੫ ਅਕਤੂਬਰ |
| ਸਾਕਾ ਪੰਜਾ ਸਾਹਿਬ (ਪਾਕਿਸਤਾਨ) | ੧੪ ਕੱਤਕ ੩੦ ਅਕਤੂਬਰ |
| ਸ਼ਹੀਦੀ ਭਾਈ ਬੇਅੰਤ ਸਿੰਘ | ੧੫ ਕੱਤਕ ੩੧ ਅਕਤੂਬਰ |
| ਬੰਦੀ ਛੋੜ ਦਿਵਸ (ਦੀਵਾਲੀ) | ੧੬ ਕੱਤਕ ੦੧ ਨਵੰਬਰ |
| ਪੰਜਾਬੀ ਸੂਬਾ ਦਿਵਸ | ੧੬ ਕੱਤਕ ੦੧ ਨਵੰਬਰ |
| ਗੁਰਿਆਈ ਦਿਵਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | ੧੮ ਕੱਤਕ ੦੩ ਨਵੰਬਰ |
| ਜਨਮ ਮਾਤਾ ਸਾਹਿਬ ਕੌਰ ਜੀ | ੧੮ ਕੱਤਕ ੦੩ ਨਵੰਬਰ |
| ਜੋਤੀ ਜੋਤਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ | ੨੧ ਕੱਤਕ ੦੬ ਨਵੰਬਰ |
| ਜਨਮ ਦਿਹਾੜਾ ਭਗਤ ਨਾਮਦੇਵ ਜੀ | ੨੭ ਕੱਤਕ ੧੨ ਨਵੰਬਰ |
| ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ | ੩੦ ਕੱਤਕ ੧੫ ਨਵੰਬਰ |
| ਸ਼ਹੀਦੀ ਦਿਹਾੜਾ ਬਾਬਾ ਦੀਪ ਸਿੰਘ ਜੀ | ੩੦ ਕੱਤਕ ੧੫ ਨਵੰਬਰ |
| ਸਥਾਪਨਾ ਦਿਵਸ ਸ਼ੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ | ੩੦ ਕੱਤਕ ੧੫ ਨਵੰਬਰ |
| ਅਕਾਲ ਚਲਾਣਾ ਭਾਈ ਮਰਦਾਨਾ ਜੀ | ੧੩ ਮੱਘਰ ੨੮ ਨਵੰਬਰ |
| ਜਨਮ ਦਿਹਾੜਾ ਸਾਹਿਬਜ਼ਾਦਾ ਬਾਬਾ ਜੋਰਾਵਾਰ ਸਿੰਘ ਜੀ | ੧੫ ਮੱਘਰ ੩੦ ਨਵੰਬਰ |
| **ਮੱਸਿਆ** | ੧੭ ਅੱਸੂ ੦੨ ਅਕਤੂਬਰ |
| **ਸੰਗਰਾਂਦ** | ੦੧ ਕੱਤਕ ੧੭ ਅਕਤੂਬਰ |

**ਪੂਰਨਮਾਸੀ** ੦੧ ਕੱਤਕ ੧੭ ਅਕਤੂਬਰ
**ਮੱਸਿਆ** ੧੬ ਕੱਤਕ ੦੧ ਨਵੰਬਰ
**ਪੂਰਨਮਾਸੀ** ੩੦ ਕੱਤਕ ੧੫ ਨਵੰਬਰ

## ਮਤੇ

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ ੧੬-੦੮-੨੦੨੪ (੦੧ ਭਾਦੋਂ ਸੰਮਤ ਨਾਨਕਸ਼ਾਹੀ ੫੫੬) ਦੇ ਮਤਾ ਨੰਬਰ ੫੬੩ ਦੀ ਨਕਲ:-**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਅੰਤ੍ਰਿੰਗ ਕਮੇਟੀ ਦੀ ਅੱਜ ਦੀ ਇਹ ਇਕੱਤਰਤਾ ਬੀਤੇ ਦਿਨੀਂ ਸ੍ਰੀ ਗੁਰੂ ਰਾਮਦਾਸ ਲੰਗਰ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸੇਵਾ ਦੌਰਾਨ ਕੜਾਹੇ ਵਿੱਚ ਡਿੱਗਣ ਕਾਰਨ ਇਲਾਜ ਦੌਰਾਨ ਸ੍ਰ. ਬਲਬੀਰ ਸਿੰਘ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦੀ ਹੈ। ਉਹ ਚੰਗੇ ਸੁਭਾਅ, ਨੇਕ ਦਿਲ ਅਤੇ ਮਿਲਣਸਾਰ ਸ਼ਖ਼ਸੀਅਤ ਦੇ ਮਾਲਕ ਸਨ।

ਅੱਜ ਦੀ ਇਹ ਇਕੱਤਰਤਾ ਸ੍ਰ. ਬਲਬੀਰ ਸਿੰਘ ਵੱਲੋਂ ਗੁਰੂ ਘਰ ਵਿੱਚ ਕੀਤੀ ਸੇਵਾ ਦੀ ਸ਼ਲਾਘਾ ਕਰਦੀ ਹੋਈ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦੀ ਹੈ ਕਿ ਵਿੱਛੜੀ ਆਤਮਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ ੧੬-੦੮-੨੦੨੪ (੦੧ ਭਾਦੋਂ ਸੰਮਤ ਨਾਨਕਸ਼ਾਹੀ ੫੫੬) ਦੇ ਮਤਾ ਨੰਬਰ ੫੭੧ ਦੀ ਨਕਲ:-**

ਸ੍ਰ. ਸਤਪਾਲ ਸਿੰਘ (ਸਪੁੱਤਰ ਸ੍ਰ. ਗੁਰਦੇਵ ਸਿੰਘ) ਵਾਸੀ ੩੬/੬੮੫, ਗਲੀ ਨੰਬਰ ੧੧, ਨੇੜੇ ਰੇਲਵੇ ਕਰਾਸਿੰਗ ਗੁਰੂ ਅਮਰਦਾਸ ਨਗਰ, ਫਿਰੋਜ਼ਪੁਰ ਰੋਡ, ਲੁਧਿਆਣਾ ਵੱਲੋਂ ਐਸ.ਏ.ਐਸ. ਨਗਰ, ਮੋਹਾਲੀ ਦੀ ਹਦੂਦ ਵਿੱਚ ਪੈਂਦੀਆਂ ਮੁੱਖ ਸੜਕਾਂ ਦਾ ਨਾਮ ਪੰਜ ਪਿਆਰਿਆਂ ਦੇ ਨਾਮ ਪੁਰ ਅਤੇ ਸ੍ਰ. ਹਰੀ ਸਿੰਘ ਨਲੂਆ ਦੇ ਨਾਮ ਪੁਰ ਰੱਖਣ ਸਬੰਧੀ ਪੁੱਜੀ ਮੰਗ ਦਾ ਮਾਮਲਾ, ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਉਪਰੋਕਤ ਮਾਮਲੇ ਸਬੰਧੀ ਅਗਲੇਰੀ ਕਾਰਵਾਈ ਕਰਨ ਲਈ ਪੰਜਾਬ ਸਰਕਾਰ ਨੂੰ ਪੱਤਰ ਲਿਖਿਆ ਜਾਵੇ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ**

**ਇਕੱਤਰਤਾ ਮਿਤੀ ੧੬-੦੯-੨੦੨੪ (੦੧ ਭਾਦੋਂ ਸੰਮਤ ਨਾਨਕਸ਼ਾਹੀ ੫੫੬) ਦੇ ਮਤਾ ਨੰਬਰ ੬੨੭ ਦੀ ਨਕਲ:-**

ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੨੬੫, ਮਿਤੀ ੨੭-੦੧-੨੦੨੩ ਦੀ ਲਗਾਤਾਰਤਾ ਵਿੱਚ ਪ੍ਰਧਾਨ ਸਾਹਿਬ ਦੀ ਆਗਿਆ ਅਤੇ ਇਕੱਤਰਤਾ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਦੀ ਸੰਮਤੀ ਨਾਲ ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਲੰਮੀਆਂ ਸਜ਼ਾਵਾਂ ਵਾਲੇ ਬੰਦੀ ਸਿੰਘਾਂ ਭਾਈ ਬਲਵੰਤ ਸਿੰਘ ਰਾਜੋਆਣਾ, ਭਾਈ ਗੁਰਦੀਪ ਸਿੰਘ ਖੇੜਾ, ਪ੍ਰੋ: ਦਵਿੰਦਰਪਾਲ ਸਿੰਘ ਭੁੱਲਰ, ਭਾਈ ਜਗਤਾਰ ਸਿੰਘ ਹਵਾਰਾ, ਭਾਈ ਪਰਮਜੀਤ ਸਿੰਘ ਭਿਉਰਾ, ਭਾਈ ਜਗਤਾਰ ਸਿੰਘ ਤਾਰਾ, ਭਾਈ ਸਮਸ਼ੇਰ ਸਿੰਘ, ਭਾਈ ਲਖਵਿੰਦਰ ਸਿੰਘ ਲੱਖਾ, ਭਾਈ ਗੁਰਮੀਤ ਸਿੰਘ ਨੂੰ ਜਾਂ ਉਨ੍ਹਾਂ ਵੱਲੋਂ ਨਾਮਜਦ ਕੀਤੇ ਪਰਿਵਾਰਕ ਮੈਂਬਰਾਂ ਨੂੰ ਬੰਦੀ ਸਿੰਘਾਂ ਦੇ ਰਿਹਾਅ ਹੋਣ ਤੀਕ ਪਹਿਲਾਂ ਦਿੱਤੀ ਜਾ ਰਹੀ ਸਨਮਾਨ ਰਾਸ਼ੀ ਵਧਾ ਕੇ ਮਿਤੀ ੦੧-੦੯-੨੦੨੪ ਤੋਂ ੪੦,੦੦੦/-, ੪੦,੦੦੦/- ਅੱਖਰੀਂ ਚਾਲੀ-ਚਾਲੀ ਹਜ਼ਾਰ ਰੁਪਏ ਪ੍ਰਤੀ ਮਹੀਨਾ ਦੇਣ ਦੀ ਪ੍ਰਵਾਨਗੀ ਦਿੱਤੀ ਜਾਂਦੀ ਹੈ।

---

## ਗੁਰਦੁਆਰਾ ਕੰਧ ਸਾਹਿਬ ਬਟਾਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਗੁਰੂ ਰਾਮਦਾਸ ਜੀ ਦੇ ੪੫੦ ਸਾਲਾ ਗੁਰਿਆਈ ਗੁਰਪੁਰਬ ਅਤੇ ਸ੍ਰੀ ਗੁਰੂ ਅਮਰਦਾਸ ਜੀ ੪੫੦ ਸਾਲਾ ਜੋਤੀ ਜੋਤਿ ਗੁਰਪੁਰਬ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਆਹ ਪੁਰਬ ਨੂੰ ਸਮਰਪਿਤ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਕੰਧ ਸਾਹਿਬ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ੦੭ ਸਤੰਬਰ, ੨੦੨੪ ਈ. ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਇਸ ਦੌਰਾਨ ੧੦੯ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ। ਇਸ ਸਮਾਗਮ ਵਿਚ ਜਥੇਦਾਰ ਗੁਰਨਾਮ ਸਿੰਘ ਜੱਸਲ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਇਲਾਵਾ ਗੁਰਦੁਆਰਾ ਕੰਧ ਸਾਹਿਬ ਦੇ ਮੈਨੇਜਰ ਸੁਖਜਿੰਦਰ ਸਿੰਘ ਭਾਮ, ਪ੍ਰਚਾਰਕ ਭਾਈ ਮਨਜੀਤ ਸਿੰਘ ਕਾਦੀਆਂ, ਭਾਈ ਗੁਰਪਿੰਦਰ ਸਿੰਘ, ਭਾਈ ਪੰਥਜੀਤ ਸਿੰਘ ਅਤੇ ਭਾਈ ਮੋਹਨ ਸਿੰਘ ਕਵੀਸ਼ਰ ਆਦਿ ਹਾਜ਼ਰ ਸਨ। ਇਸ ਅੰਮ੍ਰਿਤ-ਸੰਚਾਰ ਦੀ ਸਫਲਤਾ ਲਈ ਪ੍ਰਚਾਰਕ ਸਾਹਿਬਾਨ ਵੱਲੋਂ ਵੱਖ-ਵੱਖ ਇਲਾਕਿਆਂ ਵਿਚ ਪ੍ਰਚਾਰ ਵਹੀਰ ਵੀ ਚਲਾਈ ਗਈ।

ਖ਼ਬਰਨਾਮਾ

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਵੋਟਾਂ ਬਣਾਉਣ ਸਮੇਂ ਬੇਨਿਯਮੀਆਂ ਨੂੰ ਰੋਕਣ ਲਈ ਤੁਰੰਤ ਦਖ਼ਲ ਦੇਵੇ ਗੁਰਦੁਆਰਾ ਚੋਣ ਕਮਿਸ਼ਨਰ- ਐਡ. ਹਰਜਿੰਦਰ ਸਿੰਘ ਧਾਮੀ

ਸ੍ਰੀ ਅੰਮ੍ਰਿਤਸਰ, ੨੮ ਅਗਸਤ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਆਮ ਚੋਣਾਂ ਲਈ ਸਰਕਾਰ ਵੱਲੋਂ ਵੋਟਾਂ ਬਣਾਉਣ ਸਮੇਂ ਕੀਤੀ ਜਾ ਰਹੀ ਨਿਯਮਾਂ ਦੀ ਅਣਦੇਖੀ ਦਾ ਕਰੜਾ ਨੋਟਿਸ ਲੈਂਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਮੁੱਖ ਚੋਣ ਕਮਿਸ਼ਨਰ ਗੁਰਦੁਆਰਾ ਚੋਣਾਂ ਜਸਟਿਸ ਐੱਸ. ਐੱਸ. ਸਾਰੋਂ ਪਾਸੋਂ ਮੰਗ ਕੀਤੀ ਕਿ ਉਹ ਇਸ ਮਾਮਲੇ ਦੀ ਗਹਿਰੀ ਪੜਤਾਲ ਕਰਵਾਉਣ।

ਐਡਵੋਕੇਟ ਧਾਮੀ ਨੇ ਆਖਿਆ ਕਿ ਪੰਜਾਬ ਦੀ ਸਰਕਾਰ ਸਿੱਖ ਸੰਸਥਾ ਦੀਆਂ ਵੋਟਾਂ ਬਣਾਉਣ ਲਈ ਤੈਅ ਸ਼ਰਤਾਂ ਦਾ ਪਾਲਣ ਨਹੀਂ ਕਰ ਰਹੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੰਗਤ ਪਾਸੋਂ ਇਹ ਜਾਣਕਾਰੀ ਪ੍ਰਾਪਤ ਹੋ ਰਹੀ ਹੈ ਕਿ ਸਰਕਾਰੀ ਕਰਮਚਾਰੀ ਤਾਜ਼ਾ ਹੋਈਆਂ ਲੋਕ ਸਭਾ ਚੋਣਾਂ ਵਾਲੀ ਸੂਚੀ ਨੂੰ ਆਧਾਰ ਬਣਾ ਕੇ ਸਿੱਧੇ ਤੌਰ 'ਤੇ ਹੀ ਵੋਟਾਂ ਬਣਾ ਰਹੇ ਹਨ ਅਤੇ ਸਾਬਤ ਸੂਰਤ ਸਿੱਖ ਦੀ ਸ਼ਰਤ ਨੂੰ ਸ਼ਰੇਆਮ ਅਣਗੌਲਿਆਂ ਕੀਤਾ ਜਾ ਰਿਹਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਇਸ ਮਾਮਲੇ ਨੂੰ ਲੈ ਕੇ ਹਾਲ ਹੀ ਵਿਚ ਗੁਰਦੁਆਰਾ ਚੋਣ ਕਮਿਸ਼ਨਰ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਫ਼ਦ ਵੱਲੋਂ ਖੁਦ ਮਿਲ ਕੇ ਮੰਗ ਪੱਤਰ ਦਿੱਤਾ ਗਿਆ ਹੈ ਪਰੰਤੂ ਇਸ 'ਤੇ ਗੌਰ ਨਹੀਂ ਕੀਤਾ ਗਿਆ।

ਉਨ੍ਹਾਂ ਆਖਿਆ ਕਿ ਇੰਝ ਜਾਪਦਾ ਹੈ ਜਿਵੇਂ ਗੁਰਦੁਆਰਾ ਚੋਣ ਕਮਿਸ਼ਨਰ ਸੂਬਾ ਸਰਕਾਰ ਦੇ ਪ੍ਰਭਾਵ ਹੇਠ ਕੰਮ ਕਰ ਰਹੇ ਹਨ, ਕਿਉਂਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਤਰਾਜ਼ ਮਗਰੋਂ ਵੀ ਗ਼ਲਤ ਵੋਟਾਂ ਬਣਨੀਆਂ ਨਿਰੰਤਰ ਜਾਰੀ ਹਨ। ਐਡਵੋਕੇਟ ਧਾਮੀ ਨੇ ਸਿੱਧੇ ਤੌਰ 'ਤੇ ਪੰਜਾਬ ਦੀ ਭਗਵੰਤ ਮਾਨ ਸਰਕਾਰ ਨੂੰ ਨਿਸ਼ਾਨੇ 'ਤੇ ਲੈਂਦਿਆਂ ਆਖਿਆ ਕਿ ਸਰਕਾਰ ਸਿੱਖ ਸੰਸਥਾ ਦੀ ਚੋਣ ਪ੍ਰਕਿਰਿਆ ਨੂੰ ਪ੍ਰਭਾਵਿਤ ਕਰਨ ਲਈ ਕੋਝੇ ਹਥਕੰਡੇ ਵਰਤ ਰਹੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਇਹ ਵਰਤਾਰਾ ਠੀਕ ਨਹੀਂ ਹੈ ਕਿਉਂਕਿ ਸਿੱਖ ਸੰਸਥਾ ਦੇ ਪ੍ਰਬੰਧ ਦਾ ਮਾਮਲਾ ਬੇਹੱਦ ਸੰਜੀਦਾ ਅਤੇ ਸਿੱਖ ਸਰੋਕਾਰਾਂ ਤੇ ਭਾਵਨਾਵਾਂ ਨਾਲ ਸਿੱਧੇ ਤੌਰ 'ਤੇ ਜੁੜਿਆ ਹੋਇਆ ਹੈ ਜਿਸ ਦੇ ਨੁਮਾਇੰਦੇ ਚੁਣਨ ਦਾ ਅਧਿਕਾਰ ਕੇਵਲ ਸਾਬਤ ਸੂਰਤ ਸਿੱਖਾਂ ਪਾਸ ਹੀ ਹੋਣਾ ਜ਼ਰੂਰੀ ਹੈ। ਉਨ੍ਹਾਂ ਗੁਰਦੁਆਰਾ ਚੋਣ ਕਮਿਸ਼ਨਰ ਨੂੰ ਇਸ ਮਾਮਲੇ ਵਿਚ ਤੁਰੰਤ ਦਖ਼ਲ ਦੇਣ ਦੀ ਮੰਗ ਕਰਦਿਆਂ ਕਿਹਾ ਕਿ ਬੇਨਿਯਮੀਆਂ ਕਰਨ ਵਾਲੇ ਅਧਿਕਾਰੀਆਂ ਤੇ

ਕਰਮਚਾਰੀਆਂ ਵਿਰੁੱਧ ਕਰੜੀ ਕਾਰਵਾਈ ਕੀਤੀ ਜਾਵੇ।

## ਗੁਰਦੁਆਰਾ ਸੰਨ੍ਹ ਸਾਹਿਬ ਬਾਸਰਕੇ ਗਿੱਲਾਂ ਤੋਂ ਸ੍ਰੀ ਗੋਇੰਦਵਾਲ ਸਾਹਿਬ ਤਕ ਸਜਾਇਆ ਨਗਰ ਕੀਰਤਨ

ਸ੍ਰੀ ਅੰਮ੍ਰਿਤਸਰ, ੧ ਸਤੰਬਰ- ਸ੍ਰੀ ਗੁਰੂ ਰਾਮਦਾਸ ਜੀ ਦੇ ਗੁਰਿਆਈ ਦਿਵਸ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਦੀ ੪੫੦ ਸਾਲਾ ਸ਼ਤਾਬਦੀ ਸੰਬੰਧੀ ਗੁਰਦੁਆਰਾ ਸੰਨ੍ਹ ਸਾਹਿਬ ਬਾਸਰਕੇ ਗਿੱਲਾਂ ਤੋਂ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਅਤੇ ਪੰਜ ਪਿਆਰਿਆਂ ਦੀ ਅਗਵਾਈ ਵਿਚ ਪੰਥਕ ਜਾਹੋ-ਜਲਾਲ ਨਾਲ ਨਗਰ ਕੀਰਤਨ ਸਜਾਇਆ ਗਿਆ। ਨਗਰ ਕੀਰਤਨ ਦੀ ਆਰੰਭਤਾ ਤੋਂ ਪਹਿਲਾਂ ਗੁਰਦੁਆਰਾ ਸੰਨ੍ਹ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਗੁਰਮਤਿ ਸਮਾਗਮ ਹੋਇਆ। ਇਸ ਮੌਕੇ ਉਚੇਚੇ ਤੌਰ 'ਤੇ ਪਹੁੰਚੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਨੇ ਸੰਬੋਧਨ ਕਰਦਿਆਂ ਕਿਹਾ ਕਿ ਬਾਸਰਕੇ ਨਗਰ ਸਿੱਖ ਧਰਮ ਤੇ ਇਤਿਹਾਸ ਅੰਦਰ ਬਹੁਤ ਅਹਿਮੀਅਤ ਵਾਲਾ ਹੈ, ਕਿਉਂਕਿ ਇੱਥੇ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਪ੍ਰਕਾਸ਼ ਹੋਇਆ ਹੈ। ਇਸ ਤੋਂ ਇਲਾਵਾ ਇਹ ਨਗਰ ਸ੍ਰੀ ਗੁਰੂ ਰਾਮਦਾਸ ਜੀ ਦਾ ਨਾਨਕਾ ਪਿੰਡ ਵੀ ਹੈ ਅਤੇ ਭਾਈ ਗੁਰਦਾਸ ਜੀ ਵੀ ਇਸੇ ਨਗਰ ਤੋਂ ਹੋਏ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਜੀ ਵੀ ਇਸੇ ਨਗਰ ਵਿਚ ਵਿਆਹੇ ਹੋਏ ਸਨ। ਏਨੇ ਵੱਡੇ ਇਤਿਹਾਸਿਕ ਮਹੱਤਵ ਵਾਲੇ ਨਗਰ ਨੂੰ ਉਭਾਰਨ ਵੱਲ ਕੌਮ ਨੂੰ ਤਵੱਜੋਂ ਦੇਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ੪੫੦ ਸਾਲਾ ਸ਼ਤਾਬਦੀ ਸਮਾਗਮਾਂ ਦੇ ਚਲਦਿਆਂ ਵੱਡੀ ਲੋੜ ਹੈ ਕਿ ਇਸ ਮਹਾਨ ਇਤਿਹਾਸਿਕ ਨਗਰ ਦੇ ਇਤਿਹਾਸ ਨੂੰ ਵੱਧ ਤੋਂ ਵੱਧ ਪ੍ਰਚਾਰਿਆ ਜਾਵੇ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਆਖਿਆ ਕਿ ਸ਼ਤਾਬਦੀ ਦਿਹਾੜੇ ਸਿੱਖ ਕੌਮ ਲਈ ਬੇਹੱਦ ਅਹਿਮ ਹਨ, ਕਿਉਂਕਿ ਇਨ੍ਹਾਂ ਦੌਰਾਨ ਸਿੱਖੀ ਦੀ ਪ੍ਰਚਾਰ ਪ੍ਰਸਾਰ ਦੀ ਲਹਿਰ ਕੌਮ ਅੰਦਰ ਇਕ ਹੁਲਾਰਾ ਪੈਦਾ ਕਰਦੀ ਹੈ। ਉਨ੍ਹਾਂ ਕੌਮ ਨੂੰ ਅਪੀਲ ਕੀਤੀ ਕਿ ਅੱਜ ਤੋਂ ਅਰੰਭ ਹੋਏ ਸ਼ਤਾਬਦੀ ਸਮਾਗਮਾਂ ਵਿਚ ਭਰਵੀਂ ਸ਼ਮੂਲੀਅਤ ਕੀਤੀ ਜਾਵੇ ਅਤੇ ਖ਼ਾਸ ਤੌਰ 'ਤੇ ੧੬ ਤੋਂ ੧੮ ਸਤੰਬਰ ਤਕ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਹੋਣ ਵਾਲੇ ਮੁੱਖ ਸ਼ਤਾਬਦੀ ਸਮਾਗਮਾਂ ਦਾ ਹਿੱਸਾ ਜ਼ਰੂਰ ਬਣਿਆ ਜਾਵੇ।

ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਨਾਲ ਜੋੜਿਆ। ਸੰਗਤ ਨੂੰ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਨੇ ਸਰਵਣ ਕਰਵਾਇਆ। ਇਸ ਮੌਕੇ

ਦਲ ਬਾਬਾ ਬਿਧੀ ਚੰਦ ਸੰਪ੍ਰਦਾ ਦੇ ਮੁਖੀ ਅਵਤਾਰ ਸਿੰਘ ਸੁਰਸਿੰਘ, ਬਾਬਾ ਜਗਤਾਰ ਸਿੰਘ ਕਾਰ-ਸੇਵਾ ਤਰਨ ਤਾਰਨ ਵਾਲੇ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਸੀਨੀਅਰ ਅਕਾਲੀ ਆਗੂ ਸ. ਗੁਲਜ਼ਾਰ ਸਿੰਘ ਰਣੀਕੇ ਸਮੇਤ ਵੱਡੀ ਗਿਣਤੀ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਅਤੇ ਪ੍ਰਮੁੱਖ ਸ਼ਖ਼ਸੀਅਤਾਂ ਨੇ ਹਾਜ਼ਰੀ ਭਰੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਧਾਮੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਫੁੱਲਾਂ ਨਾਲ ਸਜੀ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ।

## ਸ੍ਰੀ ਗੁਰੂ ਰਾਮਦਾਸ ਜੀ ਦੇ ੪੫੦ ਸਾਲਾ ਗੁਰਿਆਈ ਦਿਵਸ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ੪੫੦ ਸਾਲਾ ਜੋਤੀ ਜੋਤਿ ਦਿਵਸ ਸੰਬੰਧੀ ਗੁ. ਸ੍ਰੀ ਮੰਜੀ ਸਾਹਿਬ ਵਿਖੇ ਗੁਰਮਤਿ ਸਮਾਗਮ

ਸ੍ਰੀ ਅੰਮ੍ਰਿਤਸਰ, ੧੪ ਸਤੰਬਰ- ਸ੍ਰੀ ਗੁਰੂ ਰਾਮਦਾਸ ਜੀ ਦੇ ਗੁਰਿਆਈ ਦਿਵਸ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਦੀ ੪੫੦ ਸਾਲਾ ਸ਼ਤਾਬਦੀ ਸੰਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਾਲ ਸੰਬੰਧਿਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਵਿਸ਼ਾਲ ਗੁਰਮਤਿ ਸਮਾਗਮ ਕੀਤਾ ਗਿਆ, ਜਿਸ ਵਿਚ ਖ਼ਾਲਸਾ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੇ ਸ਼ਮੂਲੀਅਤ ਕੀਤੀ। ਇਸ ਮੌਕੇ ਵੱਖ-ਵੱਖ ਬੁਲਾਰਿਆਂ ਨੇ ਸੰਬੋਧਨ ਕਰਦਿਆਂ ਗੁਰੂ ਸਾਹਿਬ ਜੀ ਨੂੰ ਸ਼ਰਧਾ ਤੇ ਸਤਿਕਾਰ ਭੇਟ ਕੀਤਾ ਉੱਥੇ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਹੇਠ ਪੰਥਕ ਏਕਤਾ ਦੀ ਲੋੜ ਉੱਤੇ ਜ਼ੋਰ ਦਿੱਤਾ।

ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਸਜਾਏ ਗਏ ਗੁਰਮਤਿ ਸਮਾਗਮ ਨੂੰ ਸੰਬੋਧਨ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਨੇ ਕਿਹਾ ਕਿ ਸਿੱਖ ਇਤਿਹਾਸ ਪੂਰੀ ਦੁਨੀਆ ਦੇ ਧਰਮ ਇਤਿਹਾਸ ਅੰਦਰ ਲਾਸਾਨੀ ਅਤੇ ਉੱਭਰਵਾਂ ਹੈ। ਸੇਵਾ ਅਤੇ ਸਿਮਰਨ ਸਿੱਖੀ ਦੇ ਦੋ ਅਹਿਮ ਥੰਮ੍ਹ ਹਨ ਅਤੇ ਗੁਰੂ ਸਾਹਿਬਾਨ ਨੇ ਇਸ ਮਾਰਗ 'ਤੇ ਚੱਲਣ ਦੀ ਪ੍ਰੇਰਨਾ ਆਪ ਦਿੱਤੀ ਹੈ। ਉਨ੍ਹਾਂ ਕਿਹਾ ਕਿ ਤੀਜੇ ਅਤੇ ਚੌਥੇ ਪਾਤਸ਼ਾਹ ਜੀ ਦੇ ੪੫੦ ਸਾਲਾ ਸ਼ਤਾਬਦੀ ਦਿਹਾੜੇ ਉਨ੍ਹਾਂ ਦੇ ਜੀਵਨ ਇਤਿਹਾਸ ਅਤੇ ਘਾਲਣਾ ਤੋਂ ਸੇਧ ਲੈਣ ਲਈ ਵੱਡੇ ਮਹੱਤਵ ਵਾਲੇ ਹਨ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਅਮਰਦਾਸ ਜੀ ਨੇ ਨਿਰਸਵਾਰਥ ਹੋ ਕੇ ਸੇਵਾ ਕਰਨ ਦਾ ਮਾਰਗ ਦਿੱਤਾ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਸਿਧਾਂਤ ਨੂੰ ਹੋਰ ਪੱਕਿਆਂ ਕੀਤਾ। ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਗੁਰਿਆਈ ਦਿਵਸ ਦੀ ਸੰਗਤ ਨੂੰ ਵਧਾਈ ਵੀ ਦਿੱਤੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਗੁਰੂ ਸਾਹਿਬਾਨ ਨਾਲ ਸੰਬੰਧਿਤ ਸ਼ਤਾਬਦੀਆਂ ਦੇ ਦਿਹਾੜੇ ਸਾਡੇ ਲਈ ਭਵਿੱਖ ਦੀਆਂ ਤਰਜੀਹਾਂ ਨਿਰਧਾਰਿਤ ਕਰਨ ਦਾ

ਮੌਕਾ ਹਨ। ਉਨ੍ਹਾਂ ਕਿਹਾ ਕਿ ਅੱਜ ਕਈ ਸ਼ਕਤੀਆਂ ਸਿੱਖ ਸਿਧਾਂਤਾਂ ਨੂੰ ਸੱਟ ਮਾਰਨ ਦੇ ਯਤਨ ਕਰ ਰਹੀਆਂ ਹਨ, ਜਿਨ੍ਹਾਂ ਨੂੰ ਸਮਝ ਕੇ ਇਕਜੁੱਟਤਾ ਨਾਲ ਠੱਲ੍ਹਣ ਦੀ ਲੋੜ ਹੈ। ਉਨ੍ਹਾਂ ਕਿਹਾ ਪੂਰੀ ਦੁਨੀਆ ਅੰਦਰ ਕੇਵਲ ਸਿੱਖ ਕੌਮ ਕੋਲ ਸ੍ਰੀ ਅਕਾਲ ਤਖ਼ਤ ਸਾਹਿਬ ਵਰਗਾ ਸਰਬਉੱਚ ਤਖ਼ਤ ਮੌਜੂਦ ਹੈ, ਜਿੱਥੋਂ ਸਿੱਖ ਕੌਮੀ ਸੇਧ ਅਤੇ ਅਗਵਾਈ ਪ੍ਰਾਪਤ ਕਰਦੇ ਹਨ। ਉਨ੍ਹਾਂ ਕਿਹਾ ਕਿ ਇਸ ਸਰਬਉੱਚ ਸੰਸਥਾ ਨੂੰ ਹਰ ਸਿੱਖ ਲਈ ਦਿਲੋਂ ਮੰਨਣ ਵਿਚ ਮਾਣ ਮਹਿਸੂਸ ਹੋਣਾ ਚਾਹੀਦਾ ਹੈ ਤਾਂ ਕਿ ਕੌਮ ਦੀ ਇਹ ਨਿਰਾਲੀ ਵਿਚਾਰਧਾਰਾ ਅਤੇ ਸਿਧਾਂਤ ਦੀ ਚੜ੍ਹਦੀ ਕਲਾ ਬਰਕਰਾਰ ਰਹੇ। ਇਸ ਮੌਕੇ ਦਮਦਮੀ ਟਕਸਾਲ ਦੇ ਮੁਖੀ ਅਤੇ ਸੰਤ ਸਮਾਜ ਦੇ ਪ੍ਰਧਾਨ ਬਾਬਾ ਹਰਨਾਮ ਸਿੰਘ ਖ਼ਾਲਸਾ ਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ੯੬ ਕਰੋੜੀ ਨੇ ਵੀ ਸਿੱਖ ਧਰਮ ਇਤਿਹਾਸ ਅਤੇ ਕੌਮੀ ਫ਼ਰਜ਼ਾਂ ਪ੍ਰਤੀ ਦ੍ਰਿੜ੍ਹਤਾ ਅਤੇ ਜਜ਼ਬਾ ਪ੍ਰਚੰਡ ਰੱਖਣ ਦੀ ਅਪੀਲ ਕੀਤੀ। ਉਨ੍ਹਾਂ ਕਿਹਾ ਕਿ ਸਿੱਖ ਇਤਿਹਾਸ ਦੀ ਮੌਲਿਕਤਾ ਅਤੇ ਮਹੱਤਤਾ ਹਰ ਸਿੱਖ ਨੂੰ ਚੜ੍ਹਦੀ ਕਲਾ ਨਾਲ ਜੀਵਨ ਜੀਣ ਦੀ ਇੱਕ ਪ੍ਰੇਰਨਾ ਹੈ ਜਿਸ ਦੀ ਅਗਵਾਈ ਵਿਚ ਜੀਣਾ ਸਾਡਾ ਕੌਮੀ ਫ਼ਰਜ਼ ਹੈ। ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ ਨੇ ਗੁਰ ਇਤਿਹਾਸ ਅਤੇ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ ਜਦਕਿ ਰਾਗੀ ਢਾਡੀ ਤੇ ਕਵੀਸ਼ਰੀ ਜਥਿਆਂ ਨੇ ਵੀ ਹਾਜ਼ਰੀ ਭਰੀ। ਸਟੇਜ ਦੀ ਸੇਵਾ ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ ਨੇ ਨਿਭਾਈ। ਸਮਾਗਮ ਦੌਰਾਨ ਤੀਜੇ ਅਤੇ ਚੌਥੇ ਪਾਤਸ਼ਾਹ ਨਾਲ ਸੰਬੰਧਿਤ ਸ਼ਤਾਬਦੀ ਨੂੰ ਸਮਰਪਿਤ ਵਿਸ਼ੇਸ਼ ਸੋਵੀਨਰ ਵੀ ਜਾਰੀ ਕੀਤਾ ਗਿਆ। ਇਸ ਮੌਕੇ ਪੁੱਜੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਨਮਾਨਿਤ ਕੀਤਾ।

ਸਮਾਗਮ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਅੰਤ੍ਰਿੰਗ ਮੈਂਬਰ ਸ. ਖੁਸ਼ਵਿੰਦਰ ਸਿੰਘ ਭਾਟੀਆ, ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸਤਪਾਲ ਸਿੰਘ ਤਲਵੰਡੀ ਭਾਈ, ਸ. ਦਰਸ਼ਨ ਸਿੰਘ ਸ਼ੇਰਖਾਂ, ਸ. ਸਤਵਿੰਦਰ ਸਿੰਘ ਟੌਹੜਾ, ਸਵਾਮੀ ਜੀ ਹੁਸ਼ਿਆਰਪੁਰ ਵਾਲੇ, ਬਾਬਾ ਬਲਜਿੰਦਰ ਸਿੰਘ ਰਾੜਾ ਸਾਹਿਬ ਵਾਲਿਆਂ ਵੱਲੋਂ ਸੰਸਥਾ ਦੇ ਨੁਮਾਇੰਦੇ, ਬਾਬਾ ਰੌਸ਼ਨ ਸਿੰਘ ਧਬਲਾਨ, ਓ.ਐਸ.ਡੀ. ਸ. ਸਤਬੀਰ ਸਿੰਘ ਧਾਮੀ, ਸਕੱਤਰ ਸ. ਪ੍ਰਤਾਪ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਵਧੀਕ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਬਿਜੈ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਸ. ਹਰਭਜਨ ਸਿੰਘ ਵਕਤਾ, ਸ. ਸੁਖਬੀਰ ਸਿੰਘ, ਸੁਪ੍ਰਡੰਟ ਸ. ਨਿਸ਼ਾਨ ਸਿੰਘ, ਸ. ਮਲਕੀਤ ਸਿੰਘ ਬਹਿੜਵਾਲ, ਬੀਬੀ ਰਣਜੀਤ ਕੌਰ ਪੰਨਵਾਂ, ਬੀਬੀ ਅਮਰਜੀਤ ਕੌਰ, ਬੀਬੀ ਜਸਵਿੰਦਰ ਕੌਰ ਕਰਨਾਲ, ਵਧੀਕ ਮੈਨੇਜਰ ਸ. ਰਾਜਿੰਦਰ ਸਿੰਘ ਰੂਬੀ, ਸ. ਨਿਸ਼ਾਨ ਸਿੰਘ, ਸ. ਬਿਕਰਮਜੀਤ ਸਿੰਘ ਝੰਗੀ ਅਤੇ ਸੰਗਤ ਹਾਜ਼ਰ ਸੀ।

# ੪੫੦ ਸਾਲਾ ਸ਼ਤਾਬਦੀ ਸਮਾਗਮਾਂ ਦੌਰਾਨ ਕੌਮੀ ਇਕਜੁਟਤਾ ਤੇ ਪੰਥਕ ਦ੍ਰਿੜ੍ਹਤਾ ਦੀ ਲੋੜ 'ਤੇ ਜ਼ੋਰ

## -ਗੁਰੂ ਸਾਹਿਬਾਨ ਦੇ ਫ਼ਲਸਫ਼ੇ ਦੀ ਰੋਸ਼ਨੀ ਵਿਚ ਕੌਮ ਨੂੰ ਪੰਥਕ ਏਜੰਡਾ ਨਿਰਧਾਰਿਤ ਕਰਨ ਦੀ ਲੋੜ- ਗਿਆਨੀ ਰਘਬੀਰ ਸਿੰਘ

## -ਐਡ. ਹਰਜਿੰਦਰ ਸਿੰਘ ਧਾਮੀ ਨੇ ਸਿੱਖਾਂ ਨਾਲ ਹੋ ਰਹੇ ਹਕੂਮਤੀ ਵਿਤਕਰੇ ਤੇ ਅਨਿਆਂ ਵਿਰੁੱਧ ਉਠਾਏ ਸਵਾਲ

ਸ੍ਰੀ ਗੋਇੰਦਵਾਲ ਸਾਹਿਬ, ੧੮ ਸਤੰਬਰ- ਸ੍ਰੀ ਗੁਰੂ ਰਾਮਦਾਸ ਜੀ ਦੇ ਗੁਰਿਆਈ ਦਿਵਸ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ-ਜੋਤਿ ਦਿਵਸ ਦੀ ੪੫੦ ਸਾਲਾ ਸ਼ਤਾਬਦੀ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਰਵਾਏ ਗਏ ਮੁੱਖ ਸਮਾਗਮ ਦੌਰਾਨ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਵਿਖੇ ਸਿੱਖ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੇ ਗੁਰੂ ਸਾਹਿਬਾਨ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰਦਿਆਂ ਸਿੱਖ ਕੌਮ ਨੂੰ ਗੁਰੂ ਸਾਹਿਬਾਨ ਦੇ ਫ਼ਲਸਫ਼ੇ ਅਤੇ ਸਿਧਾਂਤਾਂ ਦੀ ਰੋਸ਼ਨੀ ਵਿਚ ਕੌਮ ਦੀਆਂ ਭਵਿੱਖੀ ਤਰਜੀਹਾਂ ਨਿਰਧਾਰਿਤ ਕਰਨ ਦੀ ਲੋੜ 'ਤੇ ਜ਼ੋਰ ਦਿੱਤਾ। ਕੌਮੀ ਸ਼ਖ਼ਸੀਅਤਾਂ ਦੇ ਸੰਬੋਧਨ ਦਾ ਸਾਂਝਾ ਸੁਨੇਹਾ ਇਹ ਰਿਹਾ ਕਿ ਅੱਜ ਕੌਮੀ ਇਕਜੁਟਤਾ ਅਤੇ ਪੰਥਕ ਦ੍ਰਿੜ੍ਹਤਾ ਦੀ ਵੱਡੀ ਜ਼ਰੂਰਤ ਹੈ, ਕਿਉਂਕਿ ਕੌਮ ਨੂੰ ਦਰਪੇਸ਼ ਚੁਣੌਤੀਆਂ ਦਾ ਹੱਲ ਇਸੇ ਵਿਚ ਹੈ।

ਗੁਰਦੁਆਰਾ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਸ਼ਤਾਬਦੀ ਦੇ ਵਿਸ਼ਾਲ ਸਮਾਗਮ ਦੌਰਾਨ ਸੰਬੋਧਨ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਕਿਹਾ ਕਿ ਗੁਰੂ ਸਾਹਿਬਾਨ ਦੇ ਉਪਦੇਸ਼ ਹਰ ਸਿੱਖ ਲਈ ਜੀਵਨ ਦਾ ਆਦਰਸ਼ ਹਨ। ਉਨ੍ਹਾਂ ਕਿਹਾ ਕਿ ਪੂਰੀ ਦੁਨੀਆ ਦੇ ਧਾਰਮਿਕ ਫ਼ਲਸਫ਼ੇ ਅੰਦਰ ਸਿੱਖ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਨਿਰਾਲੇ ਤੇ ਆਦਰਸ਼ਕ ਜੀਵਨ ਦਾ ਆਧਾਰ ਹੈ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬਾਨ ਦੀ ਦਰਸਾਈ ਜੀਵਨ-ਜਾਚ ਦੀ ਰੋਸ਼ਨੀ ਵਿਚ ਸਿੱਖ ਕੌਮ ਆਪਾ ਪੜਚੋਲ ਕੇ ਵਿਆਪਕ ਪੰਥਕ ਏਜੰਡਾ ਨਿਰਧਾਰਿਤ ਕਰੇ। ਸਿੱਖਾਂ ਦੀਆਂ ਕੌਮੀ ਤਰਜੀਹਾਂ ਅਤੇ ਹਿੱਤਾਂ ਨੂੰ ਵਿਸ਼ਾਲ ਪ੍ਰਸੰਗ ਵਿਚ ਵਿਚਾਰ ਕੇ ਸ਼ਕਤੀਸ਼ਾਲੀ ਬੌਧਿਕ, ਧਾਰਮਿਕ, ਸੱਭਿਆਚਾਰਕ, ਆਰਥਿਕ ਅਤੇ ਰਾਜਨੀਤਕ ਮੰਚ ਮਜਬੂਤ ਕਰਨਾ ਅੱਜ ਪਹਿਲੀ ਲੋੜ ਹੈ। ਉਨ੍ਹਾਂ ਕੌਮੀ ਸੰਕਟਾਂ ਦੀ ਗੱਲ ਕਰਦਿਆਂ ਕਿਹਾ ਕਿ ਆਪਸੀ ਧੜੇਬੰਦੀਆਂ, ਵਖਰੇਵਿਆਂ ਤੋਂ ਉੱਪਰ ਉੱਠ ਕੇ ਏਕਤਾ ਦੇ ਰਾਹ ਤੁਰਨਾ ਹੀ ਇਨ੍ਹਾਂ ਵਿੱਚੋਂ ਨਿਕਲਣ ਦਾ ਅਸਲ ਮਾਰਗ ਹੈ, ਜਿਸ ਨੂੰ ਯਕੀਨੀ ਤੌਰ 'ਤੇ ਅਪਣਾਉਣਾ ਪਵੇਗਾ। ਉਨ੍ਹਾਂ ਕਿਹਾ ਕਿ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ

ਜਦੋਂ ਕੌਮ ਦੀ ਰਾਜਸੀ ਸ਼ਕਤੀ ਇਕਮੁੱਠ ਸੀ ਤਾਂ ਦਿੱਲੀ ਅਤੇ ਲਾਹੌਰ ਦੇ ਤਖ਼ਤਾਂ ’ਤੇ ਖ਼ਾਲਸਈ ਨਿਸ਼ਾਨ ਝੁਲਦੇ ਸਨ। ਗਿਆਨੀ ਰਘਬੀਰ ਸਿੰਘ ਨੇ ਸ਼ਤਾਬਦੀ ਦੇ ਇਤਿਹਾਸਿਕ ਮੌਕੇ ’ਤੇ ਸਿੱਖ ਕੌਮ ਨੂੰ ਸੱਦਾ ਦਿੱਤਾ ਕਿ ਗੁਰੂ ਸਾਹਿਬਾਨ ਦੀ ਪਵਿੱਤਰ ਸਰਜ਼ਮੀਂ ਉੱਤੇ ‘ਰਾਜ ਕਰੇਗਾ ਖ਼ਾਲਸਾ’ ਦੇ ਬੋਲ-ਬਾਲੇ ਕਾਇਮ ਕਰਨ ਦੀ ਦਿਸ਼ਾ ਵੱਲ ਸਰਗਰਮੀ ਨਾਲ ਵਧਿਆ ਜਾਵੇ।

ਸਮਾਗਮ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਗੁਰੂ ਸਾਹਿਬਾਨ ਨੂੰ ਸਤਿਕਾਰ ਭੇਟ ਕਰਨ ਦੇ ਨਾਲ-ਨਾਲ ਪੰਜਾਬ ਦੀ ਭਗਵੰਤ ਮਾਨ ਸਰਕਾਰ ਨੂੰ ਤਿੱਖੇ ਸਵਾਲ ਕਰਦਿਆਂ ਕਿਹਾ ਕਿ ਬੀਤੇ ਸਮੇਂ ’ਚ ਸ਼ਤਾਬਦੀਆਂ ਦੇ ਮੌਕੇ ’ਤੇ ਹਰ ਸਰਕਾਰ ਵੱਲੋਂ ਭਰਵੀਂ ਸ਼ਮੂਲੀਅਤ ਕਰ ਕੇ ਸ਼ਰਧਾ ਪ੍ਰਗਟਾਈ ਜਾਂਦੀ ਰਹੀ, ਲੇਕਿਨ ਮੌਜੂਦਾ ਸਰਕਾਰ ਦਾ ਨਕਾਰਾਤਮਕ ਰਵੱਈਆ ਬੇਹੱਦ ਦੁਖਦਾਈ ਹੈ। ਉਨ੍ਹਾਂ ਕਿਹਾ ਕਿ ਸਰਕਾਰ ਵੱਲੋਂ ਇੱਥੇ ਵਿਕਾਸ ਕਾਰਜ ਅਤੇ ਸ਼ਮੂਲੀਅਤ ਤਾਂ ਦੂਰ ਦੀ ਗੱਲ, ਬਲਕਿ ਗੁਰੂ ਸਾਹਿਬ ਨੂੰ ਸਮਰਪਿਤ ਹੁੰਦਿਆਂ ਪੰਜਾਬ ਅੰਦਰ ਛੁੱਟੀ ਤਕ ਦਾ ਐਲਾਨ ਨਹੀਂ ਕੀਤਾ। ਇਹ ਪੰਜਾਬ ਦੇ ਲੋਕਾਂ ਦੀ ਸਹੀ ਤਰਜਮਾਨੀ ਨਹੀਂ ਹੈ। ਉਨ੍ਹਾਂ ਤਖ਼ਤ ਸ੍ਰੀ ਹਜ਼ੂਰ ਸਾਹਿਬ ਅਤੇ ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਬੀਤੇ ਦਿਨੀਂ ਕੇਂਦਰ ਸਰਕਾਰ ਦੇ ਨੁਮਾਇੰਦਿਆਂ ਦੀ ਆਮਦ ਮੌਕੇ ਹੋਈ ਮਰਯਾਦਾ ਦੇ ਉਲੰਘਣਾ ’ਤੇ ਵੀ ਚਿੰਤਾ ਪ੍ਰਗਟ ਕੀਤੀ। ਐਡਵੋਕੇਟ ਧਾਮੀ ਨੇ ਕਿਹਾ ਕਿ ਤਖ਼ਤਾਂ ਦੀ ਇੱਕ ਵੱਖਰੀ ਮਰਯਾਦਾ ਹੈ ਜਿਸ ਨੂੰ ਯਕੀਨੀ ਬਣਾਉਣਾ ਜਥੇਦਾਰਾਂ ਦੀ ਜ਼ਿੰਮੇਵਾਰੀ ਹੈ। ਉਨ੍ਹਾਂ ਤਖ਼ਤ ਸ੍ਰੀ ਹਜ਼ੂਰ ਸਾਹਿਬ ਦਾ ਜ਼ਿਕਰ ਕਰਦਿਆਂ ਕਿਹਾ ਕਿ ਸਿੱਖਾਂ ਦੇ ਕਾਤਲਾਂ ਦੀ ਵਕਾਲਤ ਕਰਨ ਵਾਲੇ ਆਗੂ ਨੂੰ ਤਖ਼ਤ ਤੋਂ ਸਨਮਾਨ ਦੇਣਾ ਸਿੱਖ ਮਰਯਾਦਾ ਤੇ ਰਵਾਇਤ ਦਾ ਵੱਡਾ ਉਲੰਘਣ ਹੈ। ਉਨ੍ਹਾਂ ਸਰਕਾਰਾਂ ਵੱਲੋਂ ਸਿੱਖਾਂ ਨਾਲ ਸਮੇਂ-ਸਮੇਂ ਕੀਤੀ ਜਾਂਦੀ ਧੱਕੇਸ਼ਾਹੀ ਅਤੇ ਅਨਿਆਂ ਦੀ ਅਲੋਚਨਾ ਕਰਦਿਆਂ ਕਿਹਾ ਕਿ ਕਦੇ ਮੁਕਾਬਲਾ ਪ੍ਰੀਖਿਆਵਾਂ ਦੌਰਾਨ ਵਿਦਿਆਰਥੀਆਂ ਦੇ ਕਕਾਰ ਲੁਹਾਏ ਜਾਂਦੇ ਹਨ ਅਤੇ ਕਦੇ ਸੋਸ਼ਲ ਮੀਡੀਆ ’ਤੇ ਨਫ਼ਰਤੀ ਪ੍ਰਚਾਰ ਨਾਲ ਨਿਸ਼ਾਨਾ ਬਣਾਇਆ ਜਾਂਦਾ ਹੈ। ਇੱਥੋਂ ਤਕ ਕਿ ਬੰਦੀ ਸਿੰਘਾਂ ਦੇ ਮਾਮਲੇ ’ਚ ਸਰਕਾਰਾਂ ਦਾ ਅੜੀਅਲ ਰਵੱਈਆ ਇਨ੍ਹਾਂ ਦਾ ਚਿਹਰਾ ਨੰਗਾ ਕਰ ਰਿਹਾ ਹੈ। ਉਨ੍ਹਾਂ ਆਖਿਆ ਕਿ ਭਾਈ ਬਲਵੰਤ ਸਿੰਘ ਰਾਜੋਆਣਾ ਦੇ ਮਾਮਲੇ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਫਿਰ ਤੋਂ ਪਟੀਸ਼ਨ ਦਾਇਰ ਕੀਤੀ ਗਈ ਹੈ ਅਤੇ ਬਾਕੀ ਬੰਦੀ ਸਿੰਘਾਂ ਦੀ ਰਿਹਾਈ ਲਈ ਸੰਘਰਸ਼ ਵੀ ਜਾਰੀ ਰਹੇਗਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਾਂਗਰਸ ਦੇ ਪ੍ਰਮੁੱਖ ਆਗੂ ਵੱਲੋਂ ਸਿੱਖਾਂ ਨੂੰ ਲੈ ਕੇ ਅਮਰੀਕਾ ਵਿਚ ਕੀਤੀ ਟਿੱਪਣੀ ’ਤੇ ਵੀ ਆਪਣੀ ਪ੍ਰਤੀਕਿਰਿਆ ਦਿੱਤੀ।

ਉਨ੍ਹਾਂ ਕਿਹਾ ਕਿ ਭਾਵੇਂ ਕਾਂਗਰਸ ਆਗੂ ਦਾ ਬਿਆਨ ਗ਼ਲਤ ਨਹੀਂ ਹੈ ਪਰ ਸਿੱਖ ਇਹ ਵੀ ਨਹੀਂ ਭੁੱਲ ਸਕਦੇ ਕਿ ੧੯੪੭ ਤੋਂ ਲੈ ਕੇ ੧੯੮੪ ਈ. ਤੋਂ ਬਾਅਦ ਤਕ ਕਾਂਗਰਸ ਵੱਲੋਂ ਸਿੱਖਾਂ ਨਾਲ ਕਿਸ ਕਦਰ ਵਿਤਕਰਾ ਅਤੇ ਨਸਲਕੁਸ਼ੀ ਕੀਤੀ ਜਾਂਦੀ ਰਹੀ। ਉਨ੍ਹਾਂ ਕੌਮ ਨੂੰ ਅਪੀਲ ਕੀਤੀ ਕਿ ਪੰਥ ਵਿਰੋਧੀ ਕਿਸੇ ਵੀ ਏਜੰਡੇ ਨੂੰ ਕਾਮਯਾਬ ਨਾ ਹੋਣ ਦਿੱਤਾ ਜਾਵੇ ਅਤੇ ਏਕੇ ਨਾਲ ਕੌਮੀ ਹੱਕਾਂ ਵਾਸਤੇ ਯਤਨ ਕੀਤੇ ਜਾਣ।

ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸੰਬੋਧਨ ਦੌਰਾਨ ਕਿਹਾ ਕਿ ਸ਼ਤਾਬਦੀਆਂ ਦੇ ਮੌਕੇ ਉੱਤੇ ਪੰਥਕ ਏਕਤਾ ਦਾ ਪ੍ਰਭਾਵ ਪੂਰੀ ਦੁਨੀਆ ਵਿਚ ਜਾਂਦਾ ਹੈ ਲੇਕਿਨ ਇਹ ਨਿਰੰਤਰ ਬਣਿਆ ਰਹਿਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਜੇਕਰ ਸਿੱਖ ਸ਼ਕਤੀ ਇਕੱਠੀ ਹੋਵੇ ਤਾਂ ਸਰਕਾਰਾਂ ਝੁਕਦਿਆਂ ਸਮਾਂ ਨਹੀਂ ਲੱਗਦਾ ਅਤੇ ਮਸਲੇ ਆਪ ਹੱਲ ਹੁੰਦੇ ਹਨ। ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਸਰਕਾਰਾਂ ਹਮੇਸ਼ਾ ਕੌਮ ਨੂੰ ਧੜਿਆਂ ਵਿਚ ਵੰਡਣ ਦਾ ਛੜਯੰਤਰ ਰਚਦੀਆਂ ਹਨ ਪਰ ਕੌਮ ਨੇ ਸੁਚੇਤ ਰਹਿਣਾ ਹੈ। ਉਨ੍ਹਾਂ ਸਿੱਖਾਂ ਨੂੰ ਧਾਰਮਿਕ, ਰਾਜਨੀਤਕ, ਸਮਾਜਿਕ ਤੇ ਆਰਥਿਕ ਤੌਕ 'ਤੇ ਸਥਿਰ ਰਹਿਣ ਲਈ ਯਤਨਸ਼ੀਲ ਹੋਣ ਵਾਸਤੇ ਆਖਿਆ। ਉਨ੍ਹਾਂ ਇਹ ਵੀ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਸਿੱਖਾਂ ਦੀ ਅਗਵਾਈ ਦਾ ਕੇਂਦਰ ਹੈ, ਜਿੱਥੇ ਪੂਰੀ ਕੌਮ ਨੂੰ ਪੰਥਕ ਮਾਮਲਿਆਂ ਵਿਚ ਸਾਰੇ ਮਤਭੇਦ ਪਾਸੇ ਰੱਖ ਕੇ ਇਕਜੁਟ ਹੋਣਾ ਚਾਹੀਦਾ ਹੈ।

ਇਸ ਮੌਕੇ ਸ਼੍ਰੋਮਣੀ ਅਕਾਲੀ ਦਲ ਦੇ ਕਾਰਜਕਾਰੀ ਪ੍ਰਧਾਨ ਸ. ਬਲਵਿੰਦਰ ਸਿੰਘ ਭੂੰਦੜ ਨੇ ਸੰਗਤ ਨਾਲ ਵਿਚਾਰ ਸਾਂਝੇ ਕਰਦਿਆਂ ਕਿਹਾ ਕਿ ਸ਼ਤਾਬਦੀਆਂ ਦੇ ਦਿਹਾੜੇ ਸਿੱਖ ਕੌਮ ਲਈ ਬੇਹੱਦ ਮਹੱਤਵਪੂਰਨ ਹਨ ਕਿਉਂਕਿ ਇਹ ਕੌਮੀ ਜਾਹੋ ਜਲਾਲ ਨੂੰ ਹੋਰ ਉਭਾਰਦੇ ਹਨ। ਉਨ੍ਹਾਂ ਗੁਰੂ ਸਾਹਿਬ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰਦਿਆਂ ਆਖਿਆਂ ਕਿ ਸੇਵਾ, ਸਿਮਰਨ, ਨਿਮਰਤਾ, ਪਿਆਰ, ਸਹਿਣਸ਼ੀਲਤਾ ਅਤੇ ਸਦਭਾਵਨਾ ਤੀਸਰੇ ਪਾਤਸ਼ਾਹ ਦੀ ਸ਼ਖ਼ਸੀਅਤ ਦੇ ਅਹਿਮ ਗੁਣ ਹਨ, ਜਿਸ ਦੀ ਪ੍ਰੇਰਨਾ ਸਾਨੂੰ ਵੀ ਲੈਣ ਚਾਹੀਦੀ ਹੈ।

ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖ਼ਾਲਸਾ ਨੇ ਕਿਹਾ ਕਿ ਗੁਰਪੁਰਬ ਅਤੇ ਸ਼ਤਾਬਦੀਆਂ ਤਾਂ ਹੀ ਸਫ਼ਲ ਹਨ ਜੇਕਰ ਇਨ੍ਹਾਂ ਤੋਂ ਆਤਮਿਕ ਬਲ ਅਤੇ ਪੰਥਕ ਜਜ਼ਬਾ ਹਾਸਲ ਕੀਤਾ ਜਾਵੇ। ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼ਤਾਬਦੀ ਸਮਾਗਮਾਂ ਦੀ ਸ਼ਲਾਘਾ ਕੀਤੀ। ਸਮਾਗਮ ਮੌਕੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ੯੬ ਕਰੋੜੀ, ਦਲ ਪੰਥ ਬਾਬਾ ਬਿਧੀ ਚੰਦ ਦੇ ਮੁਖੀ ਬੀਬੀ ਅਵਤਾਰ ਸਿੰਘ ਸੁਰਸਿੰਘ, ਬਾਬਾ ਕਸ਼ਮੀਰ ਸਿੰਘ ਭੂਰੀ ਵਾਲੇ, ਪਦਮਸ਼੍ਰੀ ਬਾਬਾ ਸੇਵਾ ਸਿੰਘ ਖਡੂਰ ਸਾਹਿਬ, ਬਾਬਾ ਨਰਿੰਦਰ ਸਿੰਘ ਹਜ਼ੂਰ ਸਾਹਿਬ, ਤਖ਼ਤ ਸ੍ਰੀ ਪਟਨਾ ਸਾਹਿਬ ਤੋਂ ਗਿਆਨੀ ਗਗਨਦੀਪ ਸਿੰਘ,

ਤਖ਼ਤ ਸ੍ਰੀ ਹਜ਼ੂਰ ਸਾਹਿਬ ਤੋਂ ਗਿਆਨੀ ਤਨਵੀਰ ਸਿੰਘ, ਬਾਬਾ ਤੇਜਿੰਦਰ ਸਿੰਘ ਨਾਨਕਸਰ ਕਲੇਰਾਂ, ਬਾਬਾ ਜੀਤ ਸਿੰਘ ਜੌਹਲਾਂ, ਪੰਜ ਪਿਆਰੇ ਭਾਈ ਦਇਆ ਸਿੰਘ ਦੇ ਵੰਸ਼ਜ਼ ਭਾਈ ਨੌਨਿਹਾਲ ਸਿੰਘ, ਜਨਰਲ ਸਕੱਤਰ ਭਾਈ ਰਜਿੰਦਰ ਸਿੰਘ ਮਹਿਤਾ ਅਤੇ ਉੱਤਰ ਪ੍ਰਦੇਸ਼ ਦੇ ਕਿਸਾਨ ਆਗੂ ਸ੍ਰੀ ਰਾਕੇਸ਼ ਟਿਕੈਤ ਨੇ ਵੀ ਸੰਬੋਧਨ ਕੀਤਾ। ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਗਿਆਨੀ ਗੁਰਮਿੰਦਰ ਸਿੰਘ ਨੇ ਕਥਾ ਵਿਚਾਰਾਂ ਕੀਤੀਆਂ ਅਤੇ ਰਾਗੀ, ਢਾਡੀ ਤੇ ਕਵੀਸ਼ਰੀ ਜਥਿਆਂ ਨੇ ਵੀ ਹਾਜ਼ਰੀ ਭਰੀ। ਸਮਾਗਮ ਦੌਰਾਨ ਪੁੱਜੀਆਂ ਸ਼ਖ਼ਸੀਅਤਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਜਨਰਲ ਸਕੱਤਰ ਭਾਈ ਰਜਿੰਦਰ ਸਿੰਘ ਮਹਿਤਾ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ ਦਿੱਤੇ।

ਸਮਾਗਮ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਹਰਭਜਨ ਸਿੰਘ ਮਸਾਣਾ, ਜੂਨੀਅਰ ਮੀਤ ਪ੍ਰਧਾਨ ਭਾਈ ਗੁਰਬਖ਼ਸ਼ ਸਿੰਘ ਖਾਲਸਾ, ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਸਾਬਕਾ ਪ੍ਰਧਾਨ ਸ. ਅਲਵਿੰਦਰਪਾਲ ਸਿੰਘ ਪੱਖੋਕੇ, ਅੰਤ੍ਰਿੰਗ ਮੈਂਬਰ ਸ. ਅਮਰਜੀਤ ਸਿੰਘ ਭਲਾਈਪੁਰ,ਸ. ਰਘਬੀਰ ਸਿੰਘ ਸਹਾਰਨਮਾਜਰਾ,ਸ. ਖੁਸ਼ਵਿੰਦਰ ਸਿੰਘ ਭਾਟੀਆ,ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ, ਸ. ਗੁਰਬਚਨ ਸਿੰਘ ਕਰਮੂੰਵਾਲਾ, ਭਾਈ ਗੁਰਚਰਨ ਸਿੰਘ ਗਰੇਵਾਲ, ਸ. ਕੁਲਵੰਤ ਸਿੰਘ ਮੰਨਣ, ਸ. ਗੁਰਮੀਤ ਸਿੰਘ ਬੂਹ, ਸ. ਬਲਵਿੰਦਰ ਸਿੰਘ ਵੇਂਈ ਪੂੰਈ, ਸ. ਜਰਨੈਲ ਸਿੰਘ ਡੋਗਰਾਂਵਾਲ, ਸ. ਸੁਰਜੀਤ ਸਿੰਘ ਭਿੱਟੇਵੱਡ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਸੁਰਜੀਤ ਸਿੰਘ ਤੁਗਲਵਾਲ, ਭਾਈ ਅਜਾਇਬ ਸਿੰਘ ਅਭਿਆਸੀ, ਸ. ਪ੍ਰਿਤਪਾਲ ਸਿੰਘ ਲੁਧਿਆਣਾ,ਸ. ਸੁਖਵਰਸ਼ ਸਿੰਘ ਪੰਨੂ, ਸ. ਅਵਤਾਰ ਸਿੰਘ ਵਣਵਾਲਾ, ਸ. ਬਲਦੇਵ ਸਿੰਘ ਕਲਿਆਣ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਸਤਪਾਲ ਸਿੰਘ ਤਲਵੰਡੀ ਭਾਈ, ਸ. ਪਰਮਜੀਤ ਸਿੰਘ ਖਾਲਸਾ, ਸ. ਨਵਤੇਜ ਸਿੰਘ ਕਾਉਣੀ, ਸ. ਕੌਰ ਸਿੰਘ, ਸ. ਚਰਨਜੀਤ ਸਿੰਘ ਕਾਲੇਵਾਲ, ਸ. ਗੁਰਨਾਮ ਸਿੰਘ ਜੱਸਲ, ਸ. ਦਵਿੰਦਰ ਸਿੰਘ ਖਟੜਾ, ਭਾਈ ਮਨਜੀਤ ਸਿੰਘ,ਬੀਬੀ ਨਰਿੰਦਰ ਕੌਰ ਰਣੀਆਂ, ਬੀਬੀ ਭਜਨ ਕੌਰ ਡੋਗਰਾਂਵਾਲ, ਬੀਬੀ ਜੋਗਿੰਦਰ ਕੌਰ ਬਠਿੰਡਾ, ਬੀਬੀ ਜਸਬੀਰ ਕੌਰ ਜਫਰਵਾਲ,ਓ.ਐੱਸ.ਡੀ. ਸ. ਸਤਬੀਰ ਸਿੰਘ ਧਾਮੀ, ਸਕੱਤਰ ਪ੍ਰਤਾਪ ਸਿੰਘ, ਸਕੱਤਰ ਧਰਮ ਪ੍ਰਚਾਰ ਸ. ਬਲਵਿੰਦਰ ਸਿੰਘ ਕਾਹਲਵਾਂ, ਵਧੀਕ ਸਕੱਤਰ ਗੁਰਿੰਦਰ ਸਿੰਘ ਮਥਰੇਵਾਲ, ਸ. ਬਿਜੈ ਸਿੰਘ, ਸਾਬਕਾ ਵਿਧਾਇਕ ਸ. ਰਵਿੰਦਰ ਸਿੰਘ ਬ੍ਰਹਮਪੁਰਾ, ਸ. ਰਣਜੀਤ ਸਿੰਘ ਛੱਜਲਵੱਡੀ, ਜਥੇਦਾਰ ਸੁੱਚਾ ਸਿੰਘ ਛੋਟੇਪੁਰ,ਯੂਥ ਅਕਾਲੀ ਦਲ ਦੇ ਪ੍ਰਧਾਨ ਸਰਬਜੀਤ ਸਿੰਘ ਝਿੰਜਰ, ਕੁਲਦੀਪ

ਸਿੰਘ ਔਲਖ, ਸ. ਇਕਬਾਲ ਸਿੰਘ ਸੰਧੂ, ਸ. ਵਰਸ਼ਦੀਪ ਸਿੰਘ ਵਲਟੋਹਾ,ਇਸਤਰੀ ਅਕਾਲੀ ਦਲ ਦੇ ਪ੍ਰਧਾਨ ਬੀਬੀ ਸ਼ਰਨਜੀਤ ਕੌਰ, ਸ. ਰਵੀਕਰਨ ਸਿੰਘ ਕਾਹਲੋਂ, ਤਖ਼ਤ ਸ੍ਰੀ ਪਟਨਾ ਸਾਹਿਬ ਤੋਂ ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ, ਬਾਬਾ ਜੋਗਾ ਸਿੰਘ ਤਰਨਾ ਦਲ ਬਾਬਾ ਬਕਾਲਾ, ਬਾਬਾ ਸੁਖਵਿੰਦਰ ਸਿੰਘ ਭੂਰੀ ਵਾਲੇ, ਬਾਬਾ ਮਨਮੋਹਨ ਸਿੰਘ ਬਾਰਨ ਵਾਲੇ, ਬਾਬਾ ਜਗਤਾਰ ਸਿੰਘ ਕਾਰ-ਸੇਵਾ ਤਰਨ ਤਾਰਨ, ਬਾਬਾ ਘੋਲਾ ਸਿੰਘ, ਬਾਬਾ ਗੁਰਨਾਮ ਸਿੰਘ, ਬਾਬਾ ਸੁਬੇਗ ਸਿੰਘ, ਬਾਬਾ ਸਤਨਾਮ ਸਿੰਘ ਕਾਰ-ਸੇਵਾ ਗੁਰੂ ਕਾ ਬਾਗ, ਬਾਬਾ ਲੱਖਾ ਸਿੰਘ ਸਰਹਾਲੀ, ਬਾਬਾ ਦਰਸ਼ਨ ਸਿੰਘ ਟਾਹਲਾ ਸਾਹਿਬ, ਬਾਬਾ ਮਹਿੰਦਰ ਸਿੰਘ ਨਾਨਕਸਰ, ਬਾਬਾ ਲੱਖਾ ਸਿੰਘ ਕੋਟੇ ਵਾਲੇ, ਬਾਬਾ ਅਵਤਾਰ ਸਿੰਘ ਧੱਤਲ, ਬਾਬਾ ਬਲਵਿੰਦਰ ਸਿੰਘ ਕੋਟੇ ਵਾਲੇ, ਬਾਬਾ ਹਾਕਮ ਸਿੰਘ ਸਰਹਾਲੀ, ਬਾਬਾ ਲੱਖਾ ਸਿੰਘ ਕਿਲ੍ਹਾ ਗਵਾਲੀਅਰ, ਬਾਬਾ ਨਾਗਰ ਸਿੰਘ, ਬਾਬਾ ਸੁਖਦੇਵ ਸਿੰਘ ਦਮਦਮੀ ਟਕਸਾਲ, ਬਾਬਾ ਗਿਆਨ ਦੇਵ ਜੀ ਨਿਰਮਲੇ, ਬਾਬਾ ਬਲਦੇਵ ਸਿੰਘ ਨਿਰਮਲੇ, ਬਾਬਾ ਪਰਮਾਨੰਦ ਜੰਡਿਆਲੇ ਵਾਲੇ, ਬਾਬਾ ਬਿੱਕਰ ਸਿੰਘ ਨਿਰਮਲੇ, ਬਾਬਾ ਸੁਰਜੀਤ ਸਿੰਘ ਕੈਰੋਂਵਾਲ, ਬਾਬਾ ਮੋਹਨ ਸਿੰਘ ਹਜ਼ੂਰ ਸਾਹਿਬ, ਬਾਬਾ ਨੰਦ ਸਿੰਘ ਮੁੰਡਾ, ਸਾਬਕਾ ਜਥੇਦਾਰ ਗਿ ਗੁਰਬਚਨ ਸਿੰਘ ਤੇ ਗਿਆਨੀ ਇਕਬਾਲ ਸਿੰਘ, ਬਾਬਾ ਭੀਮ ਸਿੰਘ, ਬਾਬਾ ਕਰਮਜੀਤ ਸਿੰਘ ਟਿੱਬਾ ਸਾਹਿਬ, ਬਾਬਾ ਬਲਬੀਰ ਸਿੰਘ ਸੀਚੇਵਾਲ, ਬਾਬਾ ਮਹਾਂਵੀਰ ਸਿੰਘ ਤਾਜੇਵਾਲ, ਬਾਬਾ ਪ੍ਰਿਤਪਾਲ ਸਿੰਘ ਮਿੱਠਾ ਟਿਵਾਣਾ, ਬਾਬਾ ਸਰਬਜੀਤ ਸਿੰਘ ਬਜਵਾੜਾ, ਬਾਬਾ ਪ੍ਰਤਾਪ ਸਿੰਘ ਬਾਜਪੁਰ, ਬਾਬਾ ਬਲਜਿੰਦਰ ਸਿੰਘ ਰਾੜਾ ਸਾਹਿਬ ਵੱਲੋਂ ਹੈਡ ਗ੍ਰੰਥੀ ਅਜਵਿੰਦਰ ਸਿੰਘ, ਬਾਬਾ ਮਹਿੰਦਰ ਸਿੰਘ ਯੂਪੀ, ਬਾਬਾ ਦਰਸ਼ਨ ਸਿੰਘ ਸ਼ਾਸਤਰੀ, ਬਾਬਾ ਜੋਗਾ ਸਿੰਘ ਨਾਨਕਸਰ ਕਰਨਾਲ, ਬਾਬਾ ਸੱਜਣ ਸਿੰਘ ਗੁਰੂ ਕੀ ਬੇਰ, ਬਾਬਾ ਪਿਆਰਾ ਸਿੰਘ ਡੇਹਰਾ ਸਾਹਿਬ, ਬਾਬਾ ਹਰਜਿੰਦਰ ਸਿੰਘ ਖੇਲਾ ਯੂ.ਕੇ., ਬਾਬਾ ਸਤਨਾਮ ਸਿੰਘ ਦਿੱਲੀ, ਬਾਬਾ ਬੁੱਧ ਸਿੰਘ ਨਿੱਕੇ ਘੁੰਮਣ, ਬਾਬਾ ਹੀਰਾ ਸਿੰਘ, ਬਾਬਾ ਬਲਦੇਵ ਸਿੰਘ ਵੱਲ੍ਹਾ, ਬਾਬਾ ਗੁਰਦੇਵ ਸਿੰਘ ਸ਼ਹੀਦੀ ਬਾਗ, ਬਾਬਾ ਮੇਜਰ ਸਿੰਘ ਤਰਨਾ ਦਲ, ਬਾਬਾ ਤਰਲੋਚਨ ਸਿੰਘ ਸੀਂਗੜੇਵਾਲੇ, ਬਾਬਾ ਅਮਰੀਕ ਸਿੰਘ ਪਟਿਆਲੇ ਵਾਲੇ, ਬਾਬਾ ਜੁਗਿੰਦਰ ਸਿੰਘ ਰਕਬੇ ਵਾਲੇ, ਬਾਬਾ ਜੋਗਾ ਸਿੰਘ ਤਰਨ ਤਾਰਨ, ਬਾਬਾ ਹਰਚਰਨ ਸਿੰਘ, ਬਾਬਾ ਬਲਦੇਵ ਸਿੰਘ ਮੁਸਤਰਾਪੁਰ, ਬਾਬਾ ਹਰਜਿੰਦਰ ਸਿੰਘ ਮੁਕਤਸਰ, ਬਾਬਾ ਗਿਆਨ ਸਿੰਘ ਮਨਿਹਾਲਾ, ਬਾਬਾ ਅਵਤਾਰ ਸਿੰਘ ਭੈਲ, ਬਾਬਾ ਗੁਰਨਾਮ ਸਿੰਘ ਅਟਾਰੀ, ਸ.ਰਵੀਕਰਨ ਸਿੰਘ ਕਾਹਲੋਂ, ਬਾਬਾ ਗੁਰਸੇਵਕ ਸਿੰਘ ਮਛਰਾਲੇ ਵਾਲੇ ਆਦਿ ਹਾਜ਼ਰ ਸਨ।

■

Registered with Registrar of Newspaper at No. 354/57

Postal Regd.No.L-I/PB-ASR/007/2022-2024 Without Pre-payment of Postage under License no. PB/370/2022-2024

# GURMAT PARKASH

October 2024

Dharam Parchar Committee, Shiromani Gurdwara Parbandhak Committee, Sri Amritsar Sahib

ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਰਾਮਦਾਸ ਜੀ
ਚੂਨਾ ਮੰਡੀ, ਲਾਹੌਰ (ਪਾਕਿਸਤਾਨ)



Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh

Date: 2-10-2024